੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

# ਭੂਮਿਕਾ

ਹੇ ਦੇਸ਼ ਹਿਤਕਾਰੀਓ ! ਇਸ ਬਾਤ ਨੂੰ ਸਭ ਪੁਰਸ਼ ਜਾਣਦੇ ਹਨ ਕਿ ਦੇਸ਼ ਦਾ ਉਧਾਰ ਓਦੋਂ ਤੋੜੀ ਹੋਣਾ ਔਖਾ ਹੈ ਜਦੋਂ ਤੋੜੀ ਕਿ ਉਸ ਦੇਸ਼ ਦੀ ਬੋਲੀ ਨੂੰ ਉੱਨਤੀ ਨਾ ਦਿਤੀ ਜਾਵੇ। ਭਾਰਤਵਰਸ਼ ਵਿਖੇ ਇਸ ਬਾਤ ਨੂੰ ਸਭ ਤੋਂ ਪਹਿਲਾਂ ਸਿੱਖਗੁਰੂ ਸਾਹਿਬਾਂ ਨੇ ਪ੍ਰਤੀਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸੀ ਬੋਲੀ ਵਿਖੇ ਧਰਮ ਦੇ ਪ੍ਰਚਾਰ ਦਾ ਅਰੰਭ ਕੀਤਾ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਅੱਖਰ ਬਣਾਕੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਹਾਸ ਦੇਸੀ ਬੋਲੀ ਵਿਖੇ ਲਿਖਵਾਇਆ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਨਾਮ ਨਾਲ ਪ੍ਰਸਿਧ ਹੈ, ਅਤੇ ਸ੍ਰੀ ਗੁਰੂ ਅਰਜਨਦੇਵ ਜੀ ਨੇ ਭੀ ਸਿਖ ਧਰਮ ਦੇ ਪਵਿਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਭਾਈ ਗੁਰਦਾਸ ਜੀ ਦੀ ਲੇਖਣੀ ਤੋਂ ਦੇਸੀ ਬੋਲੀ ਵਿਖੇ ਲਿਖਵਾ ਕੇ ਪ੍ਰਕਾਸ਼ਤ ਕੀਤਾ। ਇਸ ਪਿਛੋਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਸੀ ਬੋਲੀ ਨੂੰ ਓਹ ਉੱਨਤੀ ਦਿਤੀ ਜੋ ਕਹੀ ਨਹੀਂ ਜਾ ਸਕਦੀ, ਆਪਣੇ ਪਾਸ ੫੨ ਕਵੀ ਰੱਖ ਕੇ ਉਨ੍ਹਾਂ ਤੋਂ ਚੌਹਾਂ ਵੇਦਾਂ, ਛੇ ਸ਼ਾਸਤ੍ਰਾਂ, ਅਤੇ ਸਿੰਮ੍ਰਤੀਆਂ,ਮਹਾਂ ਭਾਰਤ ਤੇ ਭਾਗਵਤ ਆਦਿਕ ਅਨੇਕਾਂ ਹੀ ਸ਼ਾਸਤ੍ਰਾਂ ਦੇ ਟੀਕੇ ਕਰਾਏ ਤੇ ਅਨੇਕ ਧਾਰਮਿਕ ਗ੍ਰੰਥ ਆਪ ਭੀ ਰਚੇ। ਉਸੇ ਹੀ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਯਾ ਨਾਲ ਇਸ 'ਚਾਣਕਯ ਨੀਤਿ' ਦਾ ਅਨੁਵਾਦ ਲਿਖਾਰੀ(ਖੁਸ਼ਨਵੀਸ)ਕਵੀ ਸੈਨਾਪਤਿ ਨੇ ਜੋ ੫੨ ਕਵੀਆਂ ਵਿਚੋਂ ਸੀ ਕੀਤਾ ਹੈ। ਜਿਹਾ ਕਿ ਕਵੀ ਸੈਨਾਪਤਿ ਨੇ ਇਸ ਉਲਥੇ ਦੇ ਅੰਤ ਵਿਖੇ ਲਿਖਿਆ ਹੈ-

ਦੋਹਰਾ-ਗੁਰੁ ਗੋਬਿੰਦ(ਸਿੰਘ)ਕੀ ਸਭਾ ਮੈ ਲੇਖਿਕ ਪਰਮ ਸੁਜਾਨ।
ਚਾਣਾਕਾ ਭਾਖਾ ਕੀਓ ਕਵਿ ਸੈਨਾ ਪਤਿ ਨਾਮ।

ਪਰ ਸ਼ੋਕ ਇਸ ਗੱਲ ਦਾ ਹੈ ਕਿ ਏਹ ਸਭ ਗ੍ਰੰਥ ਜੋ ਇਤਨੇ ਯਤਨ ਨਾਲ ਗੁਰੂ ਮਹਾਰਾਜ ਨੇ ਕਵੀਆਂ ਤੋਂ ਬਣਵਾਏ ਸਨ, ਸੰਮਤ ੧੭੬੧ ਬਿ: ਦੇ ਯੁਧ ਵਿਖੇ ਅਨੰਦਪੁਰ ਲੁਟੇ ਜਾਣ ਸਮੇਂ ਮੁਸਲਮਾਨ ਜ਼ਾਲਮਾਂ ਦੇ ਹਥੋਂ ਜਲ ਪ੍ਰਵਾਹ ਕੀਤੇ ਗਏ ਯਾ ਸਾੜੇ ਗਏ। ਉਨ੍ਹਾਂ ਵਿਚੋਂ ਕੁਝਕੁ ਗ੍ਰੰਥ ਜੋ ਇਸ ਯੁਧ ਤੋਂ ਪਹਿਲਾਂ ਦੇਸ਼ ਵਿਖੇ ਪ੍ਰਵਿਰਤ ਹੋ ਗਏ ਸਨ ਜਾਂ ਸਿੱਖਾਂ ਨੇ ਆਪਣੀਆਂ ਜਾਨਾਂ ਹੂਲਕੇ ਸਤਲੁਜ ਚੋਂ ਕੱਢ ਲਏ ਸਨ, ਬਾਕੀ ਰਹਿ ਗਏ ਸਨ। ਉਨ੍ਹਾਂ ਬਚੇ ਗ੍ਰੰਥਾਂ ਚੋਂ ਇਹ 'ਚਾਣਕਯ ਨੀਤਿ' ਨਾਮੇ ਗ੍ਰੰਥ ਹੈ। ਕਿਉਂ ਜੋ ਸੰਸਾਰੀ ਪੁਰਸ਼ਾਂ ਨੂੰ ਰਾਜਨੀਤੀ ਦਾ ਜਾਣਨਾ ਅਵੱਸੋਂ ਲੋੜੀਦਾ ਹੈ, ਇਹ ਗ੍ਰੰਥ ਛੰਦਾਬੰਦੀ ਵਿਚ ਹੋਣ ਕਰਕੇ ਇਸਦੇ ਅਰਥਾਂ ਦਾ ਸਮਝਣਾ ਕੁਝ ਕਠਨ ਪ੍ਰਤੀਤ ਹੁੰਦਾ ਹੈ। ਇਸ ਔਂਕੜ ਨੂੰ ਮੁਖ ਰਖਕੇ ਬਹੁਤ ਕਰਕੇ ਵਿਦਯਾਰਥੀਆਂ ਦੇ ਲਾਭ ਲਈ ਏਹ ਪਹਿਲੀ ਭੇਟਾ ਵੰਨਗੀ ਦਿਖਾਣ ਵਾਸਤੇ 'ਚਾਣਕਯ ਨੀਤੀ ਦਰਪਣ' ਬਾਲ ਬੋਧਨੀ ਟੀਕਾ ਰਚੀ ਗਈ ਹੈ।

ਹੋਰ ਗ੍ਰੰਥਾਂ ਦੇ ਟੀਕਿਆਂ ਨਾਲੋਂ ਇਸ ਚਾਣਕਯ ਨੀਤੀ ਦਰਪਣ ਦੇ ਟੀਕੇ ਵਿਚ ਏਹ ਵਾਧਾ ਹੈ—

**ਮੂਲ ਪਾਠ** ਮੋਟੇ ਅੱਖਰਾਂ ਵਿਚ ਹੈ, ਔਖੇ ੨ ਪਦਾਂ ਦੇ ਅਰਥ ਅੱਡ ੨ ਕਰਕੇ ਲਿਖੇ ਹਨ, ਹਰ ਤੁਕ ਦਾ ਅਰਥ ਵਖੋ ਵਖ ਲਿਖਿਆ ਹੈ। ਅਤੇ ਸਭ ਤੋਂ ਵਡਾ ਗੁਣ ਇਸ ਵਿਚ ਏਹ ਹੈ ਕਿ ਜੋ ਇਸ ਦੇ ਅਰਥ ਮੁਹਾਵਰੇ ਨਾਲ ਨਹੀਂ ਲਿਖੇ, ਅੱਖਰ ਅਰਥ ਲਿਖੇ ਹਨ ਜੋ ਹਰ ਇਕ ਅਣਜਾਣ ਪੁਰਸ਼ ਦੀ ਸਮਝ ਵਿਚ ਭੀ ਆ ਜਾਣ। ਇਸ ਲਈ ਜੇਕਰ ਏਹ ਚਾਣਕਯ ਨੀਤੀ ਦਰਪਣ ਟੀਕਾ ਆਪ ਦੇ ਪਸੰਦ ਹੈ ਅਰ ਇਸਤੋਂ ਆਪ ਨੂੰ ਲਾਭ ਪਹੁੰਚਿਆ ਹੈ ਤਾਂ ਆਪ ਆਪਣੀ ਪ੍ਰਸੰਨਤਾ ਦਾ ਪੱਤ੍ਰ ਜ਼ਰੂਰ ਦਾਸ ਨੂੰ ਭੇਜੋ। ਜਿਸ ਕਰਕੇ ਦਾਸ ਦਾ ਉਤਸ਼ਾਹ ਵਧੇ ਅਤੇ ਦਾਸ ਹੋਰ ਇਹੋ ਜਿਹੇ ਟੀਕੇ ਤਿਆਰ ਕਰਕੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰੇ।

ਕਈ ਟੀਕਾਕਾਰਾਂ ਨੇ ਕਈ ਤੁਕਾਂ ਤੇ ਕਈ ਪਦ ਅਰ ਛੰਦ ਮਨ ਘੜਤ ਹੀ ਬਣਾ ਕੇ ਨਵੇਂ ਲਿਖ ਦਿਤੇ ਹਨ। ਇਸ ਲਈ ਉਨ੍ਹਾਂ ਪੁਸਤਕਾਂ ਨੂੰ ਨਕਲੀ ਤੇ ਧੋਖਾ ਦੇਣ ਵਾਲਾ ਜਾਣੋ ਅਰ ਇਹ ਅਸਲ ਚਾਣਾਕਾ ਨਾਮੇ ਗ੍ਰੰਥ ਹੈ। ਅਸਲ ਕਵੀ ਦੇ ਭੇਦ ਤੇ ਮਤਲਬ ਨੂੰ ਲੁਕਾਉਂਣਾ ਸਰੇਸ਼ਟ ਪੁਰਸ਼ਾਂ ਦਾ ਕੰਮ ਨਹੀਂ ਹੈ । ਇਸ ਚਾਣਕਯ ਨੀਤੀ ਵਿਚ ਅਣਜਾਣ ਲੋਕਾਂ ਕਈ ਅਯੋਗ ਛੰਦ ਰਲਾ ਦਿਤੇ ਸਨ। ਸੋ ਸੰਸਕ੍ਰਿਤ ਦੇ ਅਸਲੀ ਚਾਣਕਯ ਨੀਤੀ ਨਾਲ ਸੋਧ ਕੇ ਠੀਕ ਕੀਤੇ ਗਏ ਹਨ।

ਇਸ ਦੇ ਟੀਕਾ ਕਰਣ ਵਿਚ ਸ੍ਰੀਮਾਨ ਭਾਈ ਪ੍ਰਾਕਰਮ ਸਿੰਘ ਜੀ ਗਿਆਨੀ ਸਕੂਲ ਮਾਸਟਰ ਰਿਆਸਤ ਸੰਗਰੂਰ ਨੇ ਵਡੀ ਭਾਰੀ ਸਹਾਇਤਾ ਕੀਤੀ ਹੈ ਜਿਸ ਤੇ ਦਾਸ ਉਨ੍ਹਾਂ ਦਾ ਧੰਨਵਾਦੀ ਹੈ।

ਅੰਤ ਵਿਚ ਪ੍ਰਾਰਥਨਾਂ ਹੈ ਕਿ ਗੁਣੀ ਪੁਰਸ਼ ਇਸ ਵਿਖੇ ਜਿਥੇ ਕੋਈ ਭੁਲ ਦੇਖਣ ਤਾਂ ਪੱਤ੍ਰ ਦਵਾਰਾ ਖਬਰ ਦੇਣ ਤਾਂ ਕਿ ਅਗੋਂ ਛਾਪਣ ਵੇਲੇ ਸੋਧ ਦਿਤੀ ਜਾਵੇ ਅਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਕੇ ਦਾਸ ਨੂੰ ਖਿਮਾਂ ਕਰਨ।

ਬਚਨ ਹੈ—'ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ'

ਲੇਖਕ—

**ਗੁਲਾਬ ਸਿੰਘ ਗਜਾਨੀ**

**ਲਾਹੌਰ**

੧ ੳ ਸਤਿਗੁਰ ਪ੍ਰਸਾਦਿ ॥

# ਜੀਵਨ ਚਰਿਤ੍ਰ ਚਾਣਕਯ ਮੁਨੀ

ਚਾਣਕਯ ਮੁਨੀ ਜੀ ਮਗਧ ਦੇਸ਼ ਵਿਖੇ ਸਕੰਦਰ ਆਜ਼ਿਮ ਦੀ ਭਾਰਤ ਪਰ ਚੜ੍ਹਾਈ ਤੋਂ ਕੁਝ ਸਮਾਂ ਪਹਿਲੇ ਜਿਸਨੂੰ ਹੁਣ ੨੨੫੭ ਵਰ੍ਹੇ ਹੋਏ ਬ੍ਰਾਹਮਣ ਵੰਸ਼ ਵਿਖੇ ਉਤਪੰਨ ਹੋਏ ਅਤੇ ਆਪਣੀ ਛੋਟੀ ਅਵਸਥਾ ਵਿਖੇ ਹੀ ਜੇਹਾ ਕਿ ਉਸ ਸਮੇਂ ਵਰਤਾਰਾ ਸੀ ਬ੍ਰਹਮਚਰਯ ਧਾਰਣ ਕਰਕੇ ਰਾਜਨੀਤੀ, ਵੈਦਿਕ, ਗਣਿਤ, ਜੋਤਿਸ਼, ਰਸਾਯਨ ਆਦਿਕ ਵਿਦਯਾ ਸਿੱਖ ਕੇ ਇਕ ਪੂਰਨ ਵਿਦਵਾਨ ਹੋ ਗਏ। ਚਾਹੇ ਏਹ ਰੰਗ ਰੂਪ ਦੇ ਕੋਈ ਸੁੰਦਰ ਪੁਰਸ਼ ਨਹੀਂ ਸੇ ਅਤੇ ਨਾ ਹੀ ਕਿਸੇ ਨਾਮੀ ਬ੍ਰਾਹਮਣ ਦੇ ਪੁੱਤਰ ਸੀ। ਪਰ ਆਪਣੀ ਰਾਜਨੀਤਕ ਵਿਦਯਾ ਤੇ ਪਕੇ ਭਰੋਸੇ ਦੇ ਪ੍ਰਤਾਪ ਨਾਲ ਨੌ ਨੰਦਾਂ ਨੂੰ ਮਾਰ ਕੇ ਤੇ ਚੰਦਰ ਗੁਪਤ ਨੂੰ ਰਾਜਾ ਬਣਾ ਕੇ ਆਪ ਉਸਦੇ ਮੁਖ ਮੰਤ੍ਰੀ ਬਣੇ।

ਭਾਵੇਂ ਇਸ ਰਾਜਨੀਤੀ ਵੇਤਾ ਦੇ ਪੂਰਨ ਸਮਾਚਾਰ ਨਹੀਂ ਮਿਲਦੇ ਸੀ। ਪਰ ਫੇਰ ਭੀ ਜੋ ਕੁਝ ਸਮਾਚਾਰ ਸਾਡੇ ਤੱਕ ਪਹੁੰਚ ਸਕੇ ਹਨ। ਉਨ੍ਹਾਂ ਤੋਂ ਇਸ ਦੀ ਬੁੱਧੀ ਬਲ ਦਾ ਪੂਰਨ ਗਿਆਨ ਹੁੰਦਾ ਹੈ। ਹੁਣ ਇਸ ਥਾਂਉ ਏਹ ਦਸਣਾ ਜੋਗ ਪ੍ਰਤੀਤ ਹੁੰਦਾ ਹੈ ਕਿ ਚਾਣਕਯ ਨੇ ਕਿਸ ਪ੍ਰਕਾਰ ਨੌ ਨੰਦਾਂ ਨੂੰ ਮਾਰ ਕੇ ਚੰਦ੍ਰ ਗੁਪਤ ਨੂੰ ਜੋ ਇਕ ਨਾਇਣ ਦਾ ਪੁਤਰ ਸੀ ਮਗਧ ਰਾਜ ਦੀ ਗੱਦੀ ਪਰ ਸਥਾਪਨ ਕੀਤਾ।

ਪੰਜ ਹਜ਼ਾਰ ਬਰਸ ਹੋਏ ਕਿ ਭਾਰਤਵਰਸ਼ ਵਿਖੇ ਮਗਧ ਰਾਜਾ ਬੜਾ ਭਾਰੀ ਰਾਜਾ ਹੋ ਬੀਤਿਆ ਹੈ । ਜਰਾਸਿੰਧ ਆਦਿਕ ਪੂਰੂ ਵੰਸ਼ੀ ਪ੍ਰਸਿਧ ਰਾਜੇ ਇਥੇ ਹੀ ਹੋਏ ਹਨ । ਇਸ ਰਾਜ ਦੀ ਰਾਜਧਾਨੀ *ਪਾਟਲੀ ਪੁਤ੍ਰ ਜਾਂ ਪੁਸ਼ਪ ਪੁਰੀ ਸੀ। ਪੂਰੂ ਵੰਸੀਆਂ ਨੂੰ ਕੱਢ ਕੇ ਨੰਦ ਵੰਸ ਨੇ ਮਗਧ ਵਿਖੇ ਆਪਣਾ ਰਾਜ ਸਥਾਪਨ ਕੀਤਾ। ਇਤਿਹਾਸ ਤੋਂ ਪ੍ਰਤੀਤ ਹੁੰਦਾ ਹੈ ਕਿ ੧੩੮ ਬਰਸ ਤੋੜੀ ਨੰਦ ਵੰਸ਼ ਨੇ ਮਗਧ ਦੇਸ਼ ਦਾ ਰਾਜ ਕੀਤਾ । ਇਸੇ ਹੀ ਕੁਲ ਵਿਖੇ ਮਹਾ-ਰਾਜ ਮਹਾਂ ਪਦਮ ਨੰਦ ਹੋਇਆ। ਜਿਸਦੇ ਬਰਾਬਰ ਦਾ ਉਸ ਸਮੇਂ ਭਾਰਤਵਰਸ਼ ਵਿਖੇ ਹੋਰ ਕੋਈ ਪ੍ਰਤਾਪੀ ਰਾਜਾ ਨਹੀਂ ਸੀ। ਇਸ ਕਾਰਣ ਏਹ ਮਹਾਰਾਜਾ ਅਤਯੰਤ ਕ੍ਰੋਧੀ ਅਸ਼ਾਂਤਿ ਸੁਭਾਵ ਅਤੇ ਤਿੱਖੇ ਸੁਭਾਵ ਵਾਲਾ ਸੀ।

ਮਹਾਂ ਪਦਮਨੰਦ ਦੇ ਦੋ ਮੰਤ੍ਰੀ ਸਨ ਜਿਨ੍ਹਾਂ ਵਿਚੋਂ ਵਡੇ ਦਾ ਨਾਂ ਸ਼ਕਟਾਰ ਤੇ ਦੂਜੇ ਦਾ ਨਾਂ ਰਾਖਸ਼ਸ ਸੀ। ਸ਼ਕਟਾਰ ਸੂਦਰ ਅਤੇ ਰਾਖਸ਼ਸ ਬ੍ਰਾਹਮਣ ਸੀ । ਏਹ ਦੋਵੇਂ ਹੀ ਅਤਯੰਤ ਬੁਧੀਮਾਨ ਤੇ ਵਿਦਵਾਨ ਸਨ । ਪਰ ਇਕ ਦਿਨ ਕਿਸੇ ਕਾਰਨ ਮਹਾਰਾਜ ਸ਼ਕ-ਟਾਰ ਪਰ ਕਰੋਧਵਾਨ ਹੋ ਗਏ । ਉਸ ਨੂੰ ਪ੍ਰਵਾਰ ਸਹਿਤ ਕੈਦ ਕਰ ਦਿਤਾ ਤੇ ਹਰ ਦਿਨ ਦੋ ਸੇਰ ਜੌਆਂ ਦਾ ਆਟਾ ਖਾਣ ਲਈ ਉਸ ਨੂੰ ਪ੍ਰਵਾਰ ਸਮੇਤ ਮਿਲਣ ਲਗਾ।

ਕਹਿੰਦੇ ਹਨ ਕਿ ਇਸੇ ਪ੍ਰਕਾਰ ਇਕ ਦਿਨ ਮਹਾਨੰਦ ਆਪਣੀ ਦਾਸੀ ਬਿਚਖਣਾ ਤੇ ਕਰੋਧਵਾਨ ਹੋ ਗਿਆ। ਚਾਹੇ ਸ਼ਕ-ਟਾਰ ਕੈਦ ਸੀ ਪਰ ਉਸਦੀ ਬੁਧੀ ਬਲ ਨਾਲ ਦਾਸੀ ਦੀ ਜਾਨ ਬਚ ਗਈ ਤੇ ਦਾਸੀ ਦੀ ਸਫਾਰਸ਼ ਨਾਲ ਸ਼ਕਟਾਰ ਭੀ ਕੈਦ ਮੁਕਤ ਹੋ

*ਅੱਜ ਕੱਲ ਇਸ ਨੂੰ ਪਟਨਾ ਆਖਦੇ ਹਨ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਵਤਾਰ ਧਾਰਿਆ ਹੈ।

ਗਿਆ। ਮਹਾਂਨੰਦ ਨੇ ਫੇਰ ਉਸ ਨੂੰ ਮੰਤ੍ਰੀ ਬਣਾ ਲਿਆ। ਪਰ ਉਸ ਦਾ ਪਦ ਰਾਖਸ਼ਸ ਤੋਂ ਹੇਠਾਂ ਕਰ ਦਿਤਾ। ਸ਼ਕਟਾਰ ਆਪਣੀ ਅਪਿਤਸ਼ਟਾ ਤੇ ਪ੍ਰਵਾਰ ਦਾ ਨਾਸ ਸਦਾ ਯਾਦ ਰਖਦਾ ਤੇ ਦਿਨ ਰਾਤ ਏਹੋ ਸੋਚਦਾ ਕਿ ਕਿਸ ਤਰ੍ਹਾਂ ਰਾਜੇ ਦਾ ਨਾਸ ਕਰਕੇ ਆਪਣਾ ਬਦਲਾ ਲਵਾਂ। ਉਸ ਨੂੰ ਆਪਣੇ ਇਸ ਸੰਕਲਪ ਦੇ ਪੂਰਾ ਕਰਨ ਦਾ ਕੋਈ ਉਪਾਉ ਨਹੀਂ ਸੁਝਦਾ ਸੀ।

ਇਕ ਦਿਨ ਦੀ ਗੱਲ ਹੈ ਕਿ ਸ਼ਕਟਾਰ ਬਾਹਰ ਘੋੜੇ ਤੇ ਚੜ੍ਹ ਕੇ ਸੈਰ ਕਰਨ ਲਈ ਗਿਆ ਤਾਂ ਕੀ ਦੇਖਦਾ ਹੈ ਕਿ ਇਕ ਕਾਲਾ ਜਹਾ ਬ੍ਰਾਹਮਣ ਆਪਣੀ ਕੁਟੀਆਂ ਅਗੇ ਰਸਤੇ ਦੀ ਕੁਸ਼ਾ (ਪੱਨ੍ਹੀ) ਪੁਟ ਪੁਟ ਕੇ ਉਸ ਦੀਆਂ ਜੜ੍ਹਾਂ ਵਿਖੇ ਖੱਟੀ ਲੱਸੀ ਪਾਉਂਦਾ ਜਾਂਦਾ ਹੈ। ਚਾਹੇ ਮੁੜਕਾ ਸਿਰ ਤੋਂ ਪੈਰਾਂ ਤਕ ਨੁਚੜ ਗਿਆ ਹੈ, ਇਸ ਨੂੰ ਆਪਣੇ ਸਰੀਰ ਦੀ ਕੋਈ ਪ੍ਰਵਾਹ ਨਹੀਂ ਹੈ।

ਸ਼ਕਟਾਰ ਏਹ ਹਾਲ ਦੇਖਕੇ ਅਸਚਰਜ ਰਹਿ ਗਿਆ ਤੇ ਇਸ ਦਾ ਕਾਰਣ ਪੁਛਿਆ ਤਾਂ ਉਸਨੇ ਉੱਤਰ ਦਿਤਾ ਕਿ ਮੇਰਾ ਨਾਉਂ 'ਚਾਣਕਯ' ਹੈ ਤੇ ਮੈਂ ਬ੍ਰਹਮਚਰਯ ਵਿਖੇ ਸਭ ਵਿਦਯਾ ਪੜ੍ਹ ਕੇ ਵਿਆਹ ਕਰਾਉਣ ਸ਼ਹਿਰ ਵਲ ਆ ਰਿਹਾ ਸੀ ਕਿ ਰਾਹ ਵਿਖੇ ਇਸ ਕੁਸ਼ਾ ਦੇ ਲਗਣ ਦੇ ਕਾਰਣ ਮੇਰਾ ਪੈਰ ਜ਼ਖਮੀ ਹੋ ਗਿਆ। ਇਸ ਲਈ ਹੁਣ ਮੈਂ ਏਹ ਪ੍ਰਣ ਕਰ ਲੀਤਾ ਹੈ ਕਿ ਜਦੋਂ ਤਕ ਮੈਂ ਇਸ ਪੱਨੀ ਦਾ ਨਾਸ ਨਹੀਂ ਕਰ ਲਵਾਂਗਾ ਦੂਜਾ ਕੋਈ ਕੰਮ ਨਹੀਂ ਕਰਾਂਗਾ। ਖਟੀ ਲਸੀ ਇਸ ਕਰਕੇ ਪਾਉਂਦਾ ਹਾਂ ਕਿ ਧਰਤੀ ਵਿਚ ਇਨ੍ਹਾਂ ਦੀਆਂ ਜੜਾਂ ਸੜ ਜਾਣ ਤੇ ਫੇਰ ਕਦੇ ਇਸ ਰਾਹ ਵਿਖੇ ਪੱਨੀ ਨਾ ਉਗੇ।

ਏਹ ਸਮਾਚਾਰ ਦੇਖ ਸੁਣ ਕੇ ਸ਼ਕਟਾਰ ਦੇ ਮਨ ਵਿਖੇ ਏਹ ਆਈ ਕਿ ਜੇ ਕਿਤੇ ਅਜੇਹਾ ਪੱਕਾ ਬ੍ਰਾਹਮਣ ਰਾਜਾ ਪਰ

ਕਰੋਧਵਾਨ ਹੋ ਜਾਵੇ ਤਾਂ ਉਸਦਾ ਜੜ੍ਹ ਤੋਂ ਨਾਸ ਕਰਕੇ ਛਡੇ। ਏਹ ਸੋਚਕੇ ਸ਼ਕਟਾਰ ਨੇ ਚਾਣਕਯ ਨਾਲ ਮਿਤ੍ਰਤਾ ਕਰਨੀ ਚਾਹੀ ਤੇ ਉਸਨੂੰ ਆਖਿਆ ਕਿ ਆਪ ਸਾਡੇ ਸ਼ਹਿਰ ਵਿਖੇ ਇਕ ਪਾਠਸ਼ਾਲਾ ਸਥਾਪਨ ਕਰ ਦਿਓ ਅਤੇ ਮੈਂ ਆਪਦੀ ਯਥਾ ਯੋਗ ਸਹਾਇਤਾ ਕਰਾਂਗਾ। ਅਰ ਇਸਦੇ ਪੁਟਣ ਲਈ ਆਪ ਖੇਚਲ ਨਾ ਕਰੋ। ਮੈਂ ਕੱਲ ਨੂੰ ਮਜ਼ਦੂਰ ਭੇਜ ਕੇ ਏਹ ਸਾਰੀ ਪੱਨੀ ਜੜਾਂ ਤੋਂ ਕਢਵਾ ਦੇਵਾਂਗਾ । ਚਾਣਕ ਨੇ ਮੰਨ ਲੀਤਾ ਤੇ ਸ਼ਹਿਰ ਵਿਖੇ ਪਾਠਸ਼ਾਲਾ ਸਥਾਪਨ ਕਰ ਦਿਤੀ ਅਤੇ ਬਹੁਤ ਸਾਰੇ ਵਿਦਿਆਰਥੀ ਪੜ੍ਹਨ ਲਗ ਪਏ ਤੇ ਪਾਠਸ਼ਾਲਾ ਬੜੀ ਹਛੀ ਤਰ੍ਹਾਂ ਚਲ ਨਿਕਲੀ।

ਹੁਣ ਸ਼ਕਟਾਰ ਏਹ ਸੋਚਣ ਲਗਿਆ ਕਿ ਕਿਸ ਪ੍ਰਕਾਰ ਚਾਣਕਯ ਦਾ ਕਰੋਧ ਰਾਜੇ ਉਤੇ ਭੜਕੇ ਤੇ ਅੰਤ ਨੂੰ ਉਸਨੇ ਇਕ ਜੁਗਤੀ ਬਣਾ ਹੀ ਲਈ ਕਿਉਂ ਜੋ ਇਕ ਦਿਨ ਰਾਜੇ ਦੇ ਘਰ੍ਹ ਸ਼ਰਾਧ ਸੀ। ਸ਼ਕਟਾਰ ਚਾਣਕਯ ਨੂੰ ਨਿਉਂਦਾ ਦੇ ਕੇ ਆਪਣੇ ਨਾਲ ਲੈ ਆਇਆ ਤੇ ਸ਼ਰਾਧ ਦੇ ਆਸਣ ਉਤੇ ਉਸਨੂੰ ਬਿਠਾ ਕੇ ਆਪ ਚਲਾ ਗਿਆ ।

ਸ਼ਕਟਾਰ ਜਾਣਦਾ ਸੀ ਕਿ ਚਾਣਕ ਦਾ ਰੰਗ ਕਾਲਾ, ਅੱਖਾਂ ਲਾਲ ਤੇ ਦੰਦ ਕਾਲੇ ਹੋਣਦੇ ਕਾਰਣ ਰਾਜਾਨੰਦ ਉਸਨੂੰ ਆਸਣ ਉਤੋਂ ਜ਼ਰੂਰ ਉਠਾ ਦੇਵੇਗਾ। ਜਿਸ ਤੋਂ ਚਾਣਕ ਅਤਯੰਤ ਕਰੋਧ-ਵਾਨ ਹੋ ਕੇ ਉਸਦਾ ਸਰਬੰਸ ਨਾਸ ਕਰ ਦੇਵੇਗਾ।

ਸ਼ਕਟਾਰ ਦਾ ਏਹ ਖਿਆਲ ਠੀਕ ਨਿਕਲਿਆ । ਜਦੋਂ ਰਾਜਾ ਆਪਣੇ ਮੁਖ ਮੰਤ੍ਰੀ ਰਾਖਸ਼ਸ ਦੇ ਨਾਲ ਸ਼ਰਾਧ ਮੰਦਰ ਵਿਖੇ ਆਯਾ ਤੇ ਉਸ ਨੇ ਇਕ ਕਾਲੇ ਰੰਗ ਦੇ ਬ੍ਰਾਹਮਣ ਨੂੰ ਜਿਸ ਨੂੰ ਕਿ ਨੇਉਂਦਾ ਭੀ ਨਹੀਂ ਦਿਤਾ ਗਿਆ ਸੀ, ਆਸਣ ਤੇ ਬੈਠਾ ਦੇਖਿਆ ਤੇ ਗੁਸੇ ਹੋ ਕੇ ਹੁਕਮ ਦਿਤਾ ਕਿ ਇਸ ਦਾ ਕੰਨ ਫੜ ਕੇ ਐਥੋਂ ਕੱਢ ਦੇਵੋ। ਨੌਕਰਾਂ ਨੇ ਉਸੇ ਹੀ ਭਾਂਤ ਕੀਤਾ । ਫੇਰ ਕੀ ਸੀ ਇਸ

ਅਪਮਾਨ ਨਾਲ ਦੁਖੀ ਹੋ ਕੇ ਆਪਣੇ ਕੇਸ ਖੋਲ੍ਹ ਦਿਤੇ ਤੇ ਸੱਪ ਦੀ ਭਾਂਤ ਜ਼ਹਿਰ ਘੋਲਦੇ ਹੋਏ ਚਾਣਕਯ ਨੇ ਸਭ ਦੇ ਸਾਹਮਣੇ ਸੌਂਹ ਖਾਧੀ ਕਿ ਜਦ ਤੋੜੀ ਇਸ ਦੁਸ਼ਟ ਰਾਜੇ ਦਾ ਮੈਂ ਸਤਿਆ ਨਾਸ ਨਹੀਂ ਕਰ ਲੈਂਦਾ ਤਦ ਤੋੜੀ ਮੈਂ ਆਪਣੇ ਕੇਸ ਕੱਠੇ ਨਹੀਂ ਕਰਾਂਗਾ। ਏਹ ਕਹਿ ਕੇ ਰਾਜ ਮਹਲ ਤੋਂ ਬਾਹਰ ਨਿਕਲ ਗਿਆ।

ਸ਼ਕਟਾਰ ਇਸ ਸਮੇਂ ਦੀ ਉਡੀਕ ਚਿਰ ਤੋਂ ਕਰ ਰਿਹਾ ਸੀ। ਚਾਣਕਯ ਨੂੰ ਰਸਤੇ ਵਿਖੇ ਹੀ ਆ ਮਿਲਿਆ ਤੇ ਉਸ ਨੂੰ ਆਪਣੇ ਨਾਲ ਲਿਜਾ, ਰਾਜੇ ਦੀ ਹੋਰ ਅਨੇਕ ਭਾਂਤ ਨਿੰਦਾ ਕਰ ਤੇ ਆਪਣੀ ਸਾਰੀ ਦੁਰਦਸ਼ਾ, ਪ੍ਰਵਾਰ ਦਾ ਨਾਸ ਤੇ ਕੈਦ ਹੋਣ ਦਾ ਹਾਲ ਦਸ, ਉਸ ਨੂੰ ਹੋਰ ਭੀ ਕਰੋਧਵਾਨ ਕਰ ਦਿਤਾ। ਹੁਣ ਵਿਚਾਰ ਹੋਣ ਲਗੀ ਕਿ ਨੰਦ ਦਾ ਨਾਸ ਕਿਸ ਪ੍ਰਕਾਰ ਕੀਤਾ ਜਾਵੇ। ਚਾਣਕ ਨੇ ਆਖਿਆ ਜਦ ਤੋੜੀ ਰਾਜੇ ਦੇ ਘਰ ਦਾ ਭੇਤ ਨਾ ਜਾਣੀਏ, ਇਸ ਕੰਮ ਦਾ ਸਿਧ ਹੋਣਾ ਔਖਾ ਹੈ। ਇਸ ਲਈ ਸ਼ਕਟਾਰ ਨੇ ਬਿਚਖਣਾ ਦਾਸੀ ਨੂੰ ਨਾਲ ਰਲਾਇਆ ਤੇ ਉਸ ਤੋਂ ਇਸ ਕੰਮ ਦੀ ਪ੍ਰਤਿਗਯਾ ਲੈ ਲਈ, ਤੇ ਇਸ ਭੇਦ ਵਿਖੇ ਇਕ ਦੋ ਹੋਰ ਆਪਣੇ ਸਚੇ ਮਿਤ੍ਰਾਂ ਨੂੰ ਭੀ ਨਾਲ ਰਲਾ ਲਿਆ।

ਮਹਾ ਪਦਮ ਨੰਦ ਦੇ ਨੌ ਪੁਤ੍ਰ ਸੇ ਜਿਨ੍ਹਾਂ ਵਿਚੋਂ ਅੱਠ ਤਾਂ ਬਿਆਹੀ ਹੋਈ ਰਾਣੀ ਤੋਂ ਤੇ ਨੌਵਾਂ ਚੰਦ੍ਰ ਗੁਪਤ 'ਮੁਰਾ' ਨਾਮ ਦੀ ਇਕ ਨਾਇਣ ਦਾਸੀ ਇਸਤ੍ਰੀ ਤੋਂ ਸੀ। ਇਸ ਕਾਰਣ ਚੰਦ੍ਰ ਗੁਪਤ ਨੂੰ 'ਮੌਰੀਯ' ਕਹਿੰਦੇ ਹਨ। ਚੰਦ੍ਰ ਗੁਪਤ ਸਭ ਤੋਂ ਵਡਾ ਤੇ ਬੁਧੀਮਾਨ ਚਤੁਰ ਪੁਰਸ਼ ਸੀ। ਇਸੇ ਕਰਕੇ ਦੂਜੇ ਭਾਈ ਇਸ ਨਾਲ ਵੈਰ ਰਖਦੇ ਸਨ ਤੇ ਪਦਮ ਨੰਦ ਭੀ ਇਸ ਨੂੰ ਚਾਹੁੰਦਾ ਨਹੀਂ ਸੀ। ਅਰ ਉਸ ਨੂੰ ਦੇਸ਼ ਨਿਕਾਲਾ ਦੇ ਛਡਿਆ ਸੀ।

ਪਰ ਚੰਦ੍ਰ ਗੁਪਤ ਸਭ ਤੋਂ ਵਡਾ ਹੋਣ ਦੇ ਕਾਰਣ ਆਪਣੇ ਆਪ ਨੂੰ ਰਾਜ ਦਾ ਹੱਕਦਾਰ ਮੰਨਦਾ ਸੀ । ਇਸ ਲਈ ਸ਼ਕਟਾਰ ਤੇ ਚਾਣਕ ਨੇ ਸੋਚਿਆ ਕਿ ਅਸੀਂ ਚੰਦ੍ਰਗੁਪਤ ਨੂੰ ਰਾਜ ਦਾ ਲੋਭ ਦੇ ਕੇ ਆਪਣੇ ਵਲ ਕਰ ਲਵਾਂਗੇ ਤੇ ਨੰ ਨੰਦਾਂ ਦਾ ਨਾਸ ਕਰਕੇ ਮਗਧ ਦਾ ਰਾਜ ਭੀ ਉਸ ਨੂੰ ਹੀ ਦੇ ਦੇਵਾਂਗੇ।

ਸ਼ਕਟਾਰ ਨੇ ਜਦ ਚੰਦ੍ਰਗੁਪਤ ਨਾਲ ਇਸ ਵਿਸ਼ੇ ਵਿਖੇ ਗਲ ਬਾਤ ਕੀਤੀ ਤਾਂ ਓਹ ਭੀ ਮੰਨ ਗਿਆ । ਬਿਚਖਣਾ ਦਾਸੀ ਪਹਿਲਾਂ ਹੀ ਇਨ੍ਹਾਂ ਨਾਲ ਰਲ ਚੁੱਕੀ ਸੀ।

ਇਸ ਲਈ ਚਾਣਕ ਨੇ ਆਪਣੀ ਕੁਟੀਆ ਵਿਖੇ ਜਾ ਕੇ ਕੁਝ ਜ਼ਹਿਰ ਵਾਲੇ ਅਜੇਹੇ ਭੋਜਨ ਬਣਾਏ ਜੋ ਕਦੇ ਭੀ ਨਾ ਪਛਾਣੇ ਜਾਣ ਤੇ ਬਿਚਖਣਾ ਦਾਸੀ ਨੇ ਓਹ ਭੋਜਨ ਮਹਾ ਪਦਮਨੰਦ ਸਮੇਤ ਉਸਦੇ ਪੁਤ੍ਰਾਂ ਨੂੰ ਖੁਆ ਦਿਤੇ। ਜਿਸ ਨਾਲ ਓਹ ਬਿਚਾਰੇ ਸਾਰੇ ਹੀ ਅੰਤ ਲੋਕ ਨੂੰ ਚਲੇ ਗਏ । ਕਈ ਇਤਿਹਾਸਕਾਰ ਇਹ ਭੀ ਕਹਿੰਦੇ ਹਨ ਕਿ ਚਾਣਕ ਨੇ ਤਲਵਾਰ ਨਾਲ ਮਹਾ ਨੰਦ ਦਾ ਸਿਰ ਵਢਿਆ ਤੇ ਫੇਰ ਉਸ ਨੇ ਸਾਰੇ ਪੁਤ੍ਰਾਂ ਨੂੰ ਕਤਲ ਕੀਤਾ । ਚਾਹੇ ਕੁਝ ਹੋਵੇ ਚਾਣਕ ਨੇ ਨੰਦਾਂ ਦਾ ਨਾਸ ਕੀਤਾ।

ਏਹ ਵਾਰਤਾ ਦੇਖ ਸ਼ਕਟਾਰ ਆਪਣੇ ਦੁਖਾਂ ਤੇ ਪਾਪਾਂ ਤੋਂ ਮੁਕਤ ਹੋਣ ਲਈ ਬਣ ਨੂੰ ਚਲਾ ਗਿਆ ਤੇ ਭੋਜਨ ਛਡ ਉਸ ਨੇ ਆਪਣੇ ਪ੍ਰਾਣ ਤਿਆਗ ਦਿਤੇ।

ਹੁਣ ਚਾਣਕ ਤੇ ਚੰਦ੍ਰਗੁਪਤ ਹੀ ਰਹਿ ਗਏ। ਪਰ ਮਹਾਂਨੰਦ ਦੇ ਰਾਖਸ਼ਸ ਮੁਖ ਮੰਤ੍ਰੀ ਹੋਣ ਦੇ ਕਾਰਣ ਜਿਸ ਨੇ ਕਿ ਮਹਾਨੰਦ ਦੇ ਭਾਈ 'ਸਰਵਾਰਥਸਿਧਿ' ਨੂੰ ਮਗਧ ਦੇਸ਼ ਦੀ ਗਦੀ ਪਰ ਬੈਠਾ ਦਿਤਾ। ਚਾਣਕ ਚੰਦ੍ਰਗੁਪਤ ਨੂੰ ਰਾਜਾ ਨਾ ਬਣਾ ਸਕਿਆ।

ਇਸ ਲਈ ਚਾਣਕ ਆਪਣੇ ਸਚੇ ਮਿਤ੍ਰ 'ਜੀਵ ਸਿਧਿ' ਨੂੰ ਖੁਫੀਆ ਭੇਸ ਵਿਚ ਰਾਖਸ਼ਸ ਪਾਸ ਛਡ ਆਪ ਹੋਰ ਰਾਜਿਆਂ ਤੋਂ

ਮਦਦ ਮੰਗਣ ਲਈ ਬਾਹਰ ਚਲਾ ਗਿਆ । ਕਹਿੰਦੇ ਹਨ ਕਿ ਅਫਗਾਨਿਸਤਾਨ ਯਾ ਉਸਦੇ ਉਤ੍ਰ ਵਲ ਦੇ ਇਕ ਲੋਭੀ ਰਾਜੇ ਪਰਵਤਕ ਨਾਮੀ ਨੂੰ ਮਗਧ ਦੇਸ਼ ਦਾ ਅਧਾ ਰਾਜ ਦੇਣ ਦੇ ਨਿਯਮ ਕਰਕੇ ਪਾਟਲੀ ਪੁਤ੍ਰ ਪਰ ਚੜ੍ਹਾ ਲਿਆਇਆ । ਏਹ ਰਾਜਾ ਆਪਣੀ ਮਦਦ ਲਈ ਹੋਰ ਪੰਜ ਮਲੇਛ ਰਾਜਿਆ ਨੂੰ ਭੀ ਨਾਲ ਲਿਆਇਆ ।

ਚਾਣਕ ਨੇ ਪਰਵਤਕ ਦੀ ਫੌਜ ਨਾਲ ਪੁਸ਼ਪਪੁਰੀ ਨੂੰ ਚਾਰੇ ਪਾਸਿਓਂ ਘੇਰ ਲੀਤਾ। 15 ਦਿਨ ਤਕ ਘੋਰ ਯੁਧ ਹੁੰਦਾ ਰਿਹਾ । ਮਗਧ ਸੈਨਾ ਤੇ ਨਗਰ ਵਾਸੀ ਲੜਦੇ ੨ ਥੱਕ ਗਏ । ਏਹ ਦਸ਼ਾ ਦੇਖ ਮਹਾਰਾਜ ਸਵਾਸਥਸਿਧਿ ਫਕੀਰੀ ਭੇਸ ਧਾਰਣ ਕਰ ਬਣ ਨੂੰ ਚਲਾ ਗਿਆ । ਜਦੋਂ ਰਾਖਸ਼ਸ ਨੂੰ ਪਤਾ ਲਗਾ ਓਹ ਝੱਟ ਇੰਤਜਾਮ ਕਰ ਉਸਦੇ ਮੋੜਨ ਲਈ ਬਣ ਵਿਚ ਪਹੁੰਚਿਆ । ਚਾਣਕ ਦੇ ਗੁਪਤ ਦੂਤ ਨੇ ਇਹ ਸਮਾਚਾਰ ਚਾਣਕ ਨੂੰ ਪਹਿਲਾਂ ਹੀ ਪੁਚਾ ਦਿਤਾ ਸੀ । ਇਸ ਲਈ ਰਾਖਸ਼ਸ ਦੇ ਜੰਗਲ ਵਿਚ ਪਹੁੰਚਣ ਤੋਂ ਪਹਿਲਾਂ ਹੀ ਸਰਵਾਰਥਸਿਧਿ ਮਰਵਾ ਦਿਤਾ ਗਿਆ ਤੇ ਚੰਦ੍ਰ ਗੁਪਤ ਨੂੰ ਮਗਧ ਦੇਸ਼ ਦੇ ਤਖਤ ਤੇ ਬੈਠਾ ਕੇ ਪਰਵਤਕ ਨੂੰ ਅਧਾ ਰਾਜ ਦੇ ਦਿਤਾ ।

ਇਸ ਤੋਂ ਪਿਛੋਂ ਰਾਖਸ਼ਸ ਨੇ ਕਈ ਅਜੇਹੀਆਂ ਚਾਲਾਂ ਚਲੀਆਂ ਜਿਨਾਂ ਨਾਲ ਕਿ ਚੰਦ੍ਰ ਗੁਪਤ ਤੇ ਚਾਣਕ ਦਾ ਨਾਸ ਹੋ ਜਾਵੇ। ਪਰ ਚਾਣਕ ਦੀ ਨੀਤਿ ਦੇ ਕਾਰਨ ਰਾਖਸ਼ਸ ਦੀ ਕੋਈ ਚਾਲ ਸਫਲ ਨਾ ਹੋਈ ਅੰਤ ਨੂੰ ਚਾਣਕ ਨੇ ਪਰਵਤਕ ਤੇ ਉਸਦੇ ਭਾਈ ਨੂੰ ਭੀ ਜੋ ਰਾਖਸ਼ਸ ਦਾ ਮਿਤ੍ਰ ਬਣ ਗਿਆ ਸੀ ਮਰਵਾ ਦਿਤਾ ਤੇ ਚੰਦ੍ਰ ਗੁਪਤ ਨੂੰ ਮਗਧ ਦੇਸ਼ ਦਾ ਸਵਤੰਤ੍ਰ ਰਾਜਾ ਕਰਕੇ ਆਪ ਉਸ ਦਾ ਮੁਖ੍ਯ ਮੰਤ੍ਰੀ ਬਣਿਆ ਤੇ ਰਾਜ ਕਾਜ ਨੂੰ ਭਲੀ ਪ੍ਰਕਾਰ ਚਲਾਉਣ ਲਗਾ।

ਚੰਦ੍ਰਗੁਪਤ ਨੇ ਭੀ ਸਵਤੰਤ੍ਰ ਰਾਜਾ ਬਣਕੇ ਆਪਣੇ ਸਹਾਯਕ ਚਾਣਕਯ ਨੂੰ ਕਦੇ ਨਹੀਂ ਭੁਲਾਇਆ ਤੇ ਸਦਾ ਉਸ ਦੀ ਸੰਮਤੀ ਨਾਲ ਕੰਮ ਕਰਦਾ ਰਿਹਾ । ਏਹੀਓ ਕਾਰਣ ਹੈ ਕਿ ਚੰਦ੍ਰ ਗੁਪਤ ਦਾ ਰਾਜ ਅਜਿਹਾ ਪ੍ਰਸਿਧ ਹੋਇਆ ਹੈ ਕਿ ਅਨਯ ਦੇਸ਼ ਵਾਸੀਆਂ ਨੇ ਉਸ ਦੀ ਪ੍ਰਸੰਸਾ ਵਿਖੇ ਬਹੁਤ ਕੁਝ ਲਿਖਿਆ ਹੈ। ਮਗੈਸਥਨੀਜ਼ ਨਾਮੀ ਯੂਨਾਨੀ ਸਫੀਰ (ਬਸੀਠ) ਜੋ ਸ਼ਾਹ ਸਲੋਕਸ ਵਲੋਂ ਚੰਦ੍ਰ ਗੁਪਤ ਦੇ ਦਰਬਾਰ ਵਿਚ ਕਈ ਬਰਸ ਰਿਹਾ । ਜਿਸ ਨੇ ਚੰਦ੍ਰ ਗੁਪਤ ਦੇ ਰਾਜ ਪ੍ਰਬੰਧ ਦੀ ਇਸ ਪ੍ਰਕਾਰ ਪ੍ਰਸ਼ੰਨਾ ਕੀਤੀ ਹੈ—

ਚੰਦ੍ਰ ਗੁਪਤ ਦੀ ਰਾਜਧਾਨੀ ਪਾਟਲੀ ਪੁਤਰ ਹੈ। ਜਿਸ ਦੇ ਚੁਫੇਰੇ ਬੜਾ ਪੱਕਾ ਕੋਟ ਹੈ। ਜਿਸ ਵਿਚ ੬੪ ਦਰਵਾਜੇ ਤੇ ੫੭੦ ਬੁਰਜ ਹਨ। ਮਹਾਰਾਜ ਦੀ ਸੈਨਾ ਬਹੁਤ ਬੜੀ ਤੇ ਲੜਾਕੀ ਹੈ। ੬੦ ਹਜ਼ਾਰ ਪੈਦਲ, ਤੀਹ ਹਜ਼ਾਰ ਸੁਆਰ, ੯ ਹਜ਼ਾਰ ਹਾਥੀ, ੮ ਹਜਾਰ ਰਥਵਾਈ ਹਰ ਵੇਲੇ ਤਿਆਰ ਬਰ ਤਿਆਰ ਰਹਿੰਦੇ ਸਨ । ਇਸ ਸਫੀਰ ਨੇ ਬਹੁਤ ਪ੍ਰਸੰਸਾ ਕੀਤੀ ਹੈ ਤੇ ਲਿਖਿਆ ਹੈ । ਏਹ ਪ੍ਰਬੰਧ ਛੇ ਭਾਗਾਂ ਵਿਚ ਵੰਡਿਆ ਹੋਇਆ ਹੈ--

੧. ਪੈਦਲ ਸੈਨਾ ੨. ਸਮੁੰਦਰੀ ਸੈਨਾ ੩. ਰਸਾਲਾ ੪. ਜੰਗੀ ਰਥ ੫. ਹਾਥੀ ੬. ਭਾਰ ਬਰਦਾਰੀ।

ਦੇਸ਼ ਦੇ ਸੁਧਾਰ ਵਾਸਤੇ ਹੋਰ ਕਈ ਪ੍ਰਬੰਧ ਕਰ ਰਖੇ ਹਨ, ਜਿਹਾ ਕਿ ਸ਼ਿਲਪ ਵਿਦਯਾ ਦੀ ਦੇਖ ਭਾਲ,ਪ੍ਰਦੇਸ਼ੀ ਤੇ ਅਭਿਆਗਤਾਂ ਨੂੰ ਕਿਸੇ ਪ੍ਰਕਾਰ ਦਾ ਕਸ਼ਟ ਨਾ ਹੋਣਾ ਪਾਵੇ । ਮਰਨ ਤੇ ਜੰਮਣ ਦੀ ਗਿਣਤੀ ਲਿਖੀ ਜਾਵੇ । ਵਿਉਪਾਰ ਦੀ ਉੱਨਤੀ ਹੋਵੇ ਤੇ ਸਰਕਾਰੀ ਕਰ ਉਗਰਾਇਆ, ਜਾ ਕੇ ਖਜਾਨੇ ਵਿਚ ਜਮਾ ਕੀਤਾ ਜਾਵੇ । ਸਮਾਚਾਰ ਪਹੁੰਚਾਣ ਦਾ ਅਜਿਹਾ ਹਛਾ ਪ੍ਰਬੰਧ ਸੀ ਕਿ ਹਰ ਇਕ ਪ੍ਰਕਾਰ ਦਾ ਸਮਾਚਾਰ ਮਹਾਰਾਜ ਤਕ ਤੁਰੰਤ ਪਹੁੰਚ ਜਾਂਦਾ ਸੀ । ਦਿਨ ਵਿਖੇ ਇਕ ਵਾਰੀ ਦਰਬਾਰ ਆਮ ਲਗਦਾ ਸੀ।

ਜਿਥੇ ਹਰ ਪੁਰਸ਼ ਆਪਣਾ ਦੁੱਖ ਕਹਿ ਸਕਦਾ ਸੀ। ਗੱਲ ਕੀ ਜੇ ਚੰਦਰ ਗੁਪਤ ਦੇ ਰਾਜ ਪ੍ਰਬੰਧ ਦੀ ਸਾਰੀ ਪ੍ਰਸੰਸਾ ਜੋ ਇਸ ਸਫ਼ੀਰ ਨੇ ਲਿਖੀ ਹੈ, ਲਿਖੀ ਜਾਵੇ ਤਾਂ ਇਕ ਬੜਾ ਪੁਸਤਕ ਬਣ ਸਕਦਾ ਹੈ, ਇਸ ਭੈ ਤੋਂ ਇਹ ਬਹੁਤ ਕੁਝ ਸੰਖੇਪ ਨਾਲ ਲਿਖਿਆ ਗਿਆ ਹੈ।

ਕਿਸੇ ਇਤਿਹਾਸ ਤੋਂ ਚਾਣਕ ਦੇ ਮਰਨ ਦੇ ਸੰਮਤ ਦਾ ਪਤਾ ਨਹੀਂ ਮਿਲਦਾ, ਪਰ ਇਸ ਨੇ ਆਪਣੇ ਜੀਵਨ ਵਿਖੇ ਅਜੇਹੇ ਅਮੋਲਕ ਬਚਨ ਕਹੇ ਹਨ ਜੋ ਹੁਣ "ਚਾਣਕਯ ਨੀਤਿ" ਨਾਮ ਨਾਲ ਪ੍ਰਸਿੱਧ ਹਨ। ਤੇ ਚਾਣਕਯ ਕ੍ਰਿਤ ਇਕ ਹੋਰ ਗ੍ਰੰਥ ਮੁਦਰਾ ਰਾਖਸ਼ ਨਾਮੀ ਵੀ ਹੈ। ਵਿਸ਼ਨੂ ਸ਼ਰਮਾ ਜੋ ਇਕ ਪ੍ਰਸਿੱਧ 'ਪੰਚਤੰਤ੍ਰ ਰਾਜਨੀਤਿ' ਗ੍ਰੰਥ ਦਾ ਕਰਤਾ ਹੈ ਜਿਸ ਦਾ ਕਿ ਅਨੁਵਾਦ ਸੰਸਾਰ ਭਰ ਦੀਆਂ ਸਰਬਤ੍ਰ ਪ੍ਰਸਿੱਧ ਬੋਲੀਆਂ ਵਿਖੇ ਹੋ ਚੁਕਿਆ ਹੈ, ਅਤੇ ਪੰਜਾਬੀ ਵਿਚ ਵੀ ਹੈ, ਓਹ ਵੀ ਇਸੀ ਚਾਣਕਯ ਮੁਨੀ ਦੇ ਗੁਣ ਗਾਉਂਦਾ ਹੈ ਤੇ ਉਸ ਨੂੰ ਨਮਸਕਾਰ ਕਰਦਾ ਹੋਇਆ ਆਪਣੇ ਗ੍ਰੰਥ ਦੀ ਭੂਮਿਕਾ ਵਿਖੇ 'ਸਾਰੇ ਰਾਜਨੀਤ ਜਾਣਨ ਵਾਲਿਆਂ ਦਾ ਸਿਰਮੌਰ (ਹੈਡ)' ਲਿਖਦਾ ਹੈ। ਯਥਾ :—

"ਕਰ ਪ੍ਰਣਾਮ ਚਾਣਕਯ ਕੋ ਰਾਜਨੀਤਿ ਸਿਰਮੌਰ"

ਇਸ ਮਹਾਨ ਵਿਦਵਾਨ ਦੇ ਕਥਨ ਤੋਂ ਚਾਣਕਯ ਦੀ ਰਾਜਨੀਤਿ ਵਿਦਿਆ ਦਾ ਪੂਰਨ ਗਯਾਨ ਹੁੰਦਾ ਹੈ ਅਤੇ ਮੁਦਰਾ ਰਾਖਸ਼ ਨਾਟਕ ਤੋਂ ਇਹ ਵੀ ਸਿੱਧ ਹੈ ਕਿ ਵਿਸ਼ਨੂ ਸ਼ਰਮਾ ਤੇ ਚਾਣਕਯ ਪੰਡਿਤ ਇਕੋ ਸਮੇਂ ਵਿਖੇ ਹੋਏ ਹਨ ਕਿਉਂ ਜੋ ਇਸ ਨਾਟਿਕ ਵਿਖੇ ਚਾਣਕਯ ਨੇ ਆਪ ਲਿਖਿਆ ਹੈ ਕਿ "ਵਿਸ਼ਨੂ ਸ਼ਰਮਾ ਸਾਡਾ ਬੜਾ ਭਾਰੀ ਮਿੱਤਰ ਹੈ, ਜੋ ਸਭ ਪ੍ਰਕਾਰ ਦੀ ਰਾਜਨੀਤਿ ਨੂੰ ਜਾਣਦਾ ਹੈ"।

੧ ੴ ਸਤਿਗੁਰ ਪ੍ਰਸਾਦਿ ॥

ਇਕ ਜੋ ਸ਼ੁੱਧ ਬ੍ਰਹਿਮ ਹੈ ਸੋ ਸਤਿਗੁਰਾਂ ਦੀ ਕ੍ਰਿਪਾ ਕਰ ਕੇ ਜਾਣਿਆਂ ਜਾਂਦਾ ਹੈ।

ਇਕ ਓਅੰਕਾਰ ਦਾ ਅਰਥ ਵਿਸਥਾਰ ਨਾਲ ਕੀਤਾ ਜਾਵੇ ਤਾਂ ਬਹੁਤ ਹੋ ਸਕਦਾ ਹੈ ਪਰ ਏਥੇ ਥੋੜੇ ਵਿਚ ਹੀ ਕੀਤਾ ਗਿਆ ਹੈ।

ਟੀਕਾ ਕਾਰ ਵਲੋਂ 'ਮੰਗਲਾ ਚਰਣ'।

ਸਲੋਕ

ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥
ਸਤਿਗੁਰ ਏ ਨਮਹ ॥ ਸ੍ਰੀ ਗੁਰ ਦੇਵ ਏ ਨਮਹ ॥੧॥

ਦੋਹਰਾ

ਸੋਢਿਬੰਸ ਅਵਤਾਰ ਲੈ ਸ੍ਰੀ ਗੁਰੂ ਅਰਜਨ ਦੇਵ ॥
ਜਗਤ ਜਲੰਦ ਦੇ ਤਰਨ ਨੂੰ ਸੇਤੂ ਗ੍ਰੰਥ ਪ੍ਰਗਟੇਵ ॥੨॥

ਬਾਰ ੨ ਸਤਗੁਰੂ ਦੇ ਚਰਣਾ ਤੇ ਧਰ ਮਾਥ ॥
ਨਮਸਕਾਰ ਸਦ ਕਰ ਤਹਾਂ ਜੋਰ ਹਾਥ ਰਿਦ ਸਾਥ ॥੩॥

ਕਬਿਤ

ਕਵੀਆਂ ਦੇ ਸਿਰਤਾਜ ਕਲਗੀਧਰ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹਿ ਜੀ। ਮੈਂ ਅਜਾਨ ਬੁੱਧਿ ਹੀਨ ਬਲ ਹੀਨ ਕ੍ਰਮ ਹੀਨ ਅਰਥ ਪ੍ਰਮਾਰਥ ਦੀ ਨਹੀਂ ਕੁਝ ਥਾਹਿ ਜੀ।

ਆਪ ਦੇ ਹੀ ਚਰਨਾਂ ਦੇ ਆਸਰੇ ਨੂੰ ਮਨ ਧਰ 'ਚਾਣਕਯ'ਦਾ ਟੀਕਾ ਕੀਤਾ ਕਰ ਉਤਸ਼ਾਹਿ ਜੀ। ਬੇਨਤੀ ਗੁਲਾਬ ਸਿੰਘ ਦਾਸ ਦੀ ਹੈ ਗੁਰ ਅਗੇ ਸਿੱਖੀ ਤੇ ਭਰੋਸਾ ਦਾਨ ਦੇਣਾ ਮਨ ਚਾਹਿ ਜੀ ॥੪॥

ਗ੍ਰੰਥ ਕਾਰ ਵਲੋਂ ਮੰਗਲਾ ਚਰਣ।

ਦੋਹਰਾ—

ਪ੍ਰਣਵਤ ਹੋਂ ਸ੍ਰੀ ਬਿਸ਼ਨੁ ਕਉ, ਜੋ ਤ੍ਰਿਲੋਕਿ ਕੇ ਰਾਇ॥
ਚਣਾਕਾ ਭਾਖਾ ਕਰਉਂ, ਜਉ ਤੁਮ ਹੋਹਿ ਸਹਾਇ॥੧॥

ਪ੍ਰਣਵਤ—ਨਮਸ਼ਕਾਰ। ਤ੍ਰਿਲੋਕ—ਤਿੰਨ ਲੋਕ। ਰਾਇ—ਸਵਾਮੀ। ਚਾਣਾਕਾ—ਗ੍ਰੰਥ ਦਾ ਨਾਉਂ। ਸ੍ਰੀ—ਸੋਭਾਵਾਨ।

ਅਰਥ—ਮੈਂ ਨਮਸ਼ਕਾਰ ਕਰਦਾ ਹਾਂ ਸੁਭਾਇਮਾਨ ਵਿਸ਼ਨੂੰ ਜੀ ਨੂੰ ਜੋ ਤਿੰਨਾਂ ਲੋਕਾਂ (੧. ਦੇਵ ਲੋਕ ੨. ਮਾਤ ਲੋਕ ੩. ਨਾਗ ਲੋਕ) ਦੇ ਸਵਾਮੀ ਹਨ।

ਚਣਾਕਾ ਨਾਮੇ ਗ੍ਰੰਥ (ਜੋ ਸੰਸਕ੍ਰਿਤ ਵਿਚ ਹੈ ਉਸ) ਨੂੰ ਮੈਂ ਭਾਸ਼ਾ ਛੰਦਾ ਬੰਦੀ ਵਿਚ ਕਰਦਾ ਹਾਂ ਜੋ ਆਪ ਸਹਾਇਤਾ ਕਰੋ।੧।

ਭਾਵ—ਕਵਿ ਸੈਨਾਪਤਿ ਕਹਿੰਦਾ ਹੈ ਕਿ ਚਾਣਕਯ ਪੰਡਤ ਨੇ ਜ਼ੋ ਸੰਸਕ੍ਰਿਤ ਵਿਚ ਚਣਾਕਾ ਨਾਮੇ ਰਾਜਨੀਤੀ ਦਾ ਗ੍ਰੰਥ ਤਿਆਰ ਕੀਤਾ ਹੈ। ਉਸ ਨੂੰ ਛੰਦਾ ਬੰਦੀ ਵਿਚ ਰਚਦਾ ਹਾਂ, ਆਪ ਜੀ ਦੀ ਸਹਾਇਤਾ ਨਾਲ।

ਦੋਹਰਾ—

ਬਹੁ ਸ਼ਾਸਤ੍ਰ ਅਵਿਲੋਕ ਕੈ, ਸੁੰਦਰ ਬਚਨ ਨਿਕਾਰ॥
ਰਾਜ ਨੀਤਿ ਸੰਬੂਹ ਕੋ, ਬਰਨਨ ਕਰਉਂ ਬਿਥਾਰ॥੨॥

ਸ਼ਾਸਤ੍ਰ—ਗ੍ਰੰਥ। ਅਵਿਲੋਕ—ਦੇਖ। ਰਾਜਨੀਤਿ—ਉਚੀ ਸਿਖਯਾ, ਵਰਤਾਉ। ਬਿਥਾਰ—ਖੋਲ੍ਹਕੇ, ਵਿਸਥਾਰ ਕਰਕੇ।

ਅਰਥ—ਕੇਈ ਸ਼ਾਸਤ੍ਰਾਂ ਨੂੰ ਦੇਖ ਪੜ੍ਹ ਕੇ ਉਨ੍ਹਾਂ ਵਿਚੋਂ ਚੰਗੇਰ ਲਾਭ ਵਾਲੇ ਬਚਨ ਕੱਢ ਕੇ।

ਰਾਜ ਨੀਤੀ ਸਾਰੀ ਨੂੰ ਕਥਨ ਕਰਦਾ ਹਾਂ ਵਿਸਥਾਰ ਨਾਲ ।੨।

ਭਾਵ–ਕਵਿ ਕਹਿੰਦਾ ਹੈ ਕਿ ਰਾਜਨੀਤੀ ਦੇ ਗ੍ਰੰਥਾਂ ਵਿਚੋਂ ਚੰਗੀਆਂ ੨ ਗੱਲਾਂ ਨੂੰ ਖੋਲ੍ਹ ਕੇ ਏਹ ਗ੍ਰੰਥ ਮੈਂ ਬਣਾਉਂਦਾ ਹਾਂ।

# ਰਾਜਨੀਤੀ ਗ੍ਰੰਥ ਪੜ੍ਹਨ ਦੇ ਲਾਭ

ਛਪੈ–

**ਜੋ ਯਹਿ ਸ਼ਾਸਤ੍ਰ ਪੜ੍ਹੈ, ਸੁਨਰ ਚਾਤੁਰਤਾ ਪਾਵੈ।**
**ਜੋ ਯਹਿ ਸ਼ਾਸਤ੍ਰ ਪੜ੍ਹੈ, ਧਰਮ ਉਪਦੇਸ਼ ਦ੍ਰਿੜਾਵੈ।**

ਨਰ=ਮਨੁਖ। ਚਾਤੁਰਤਾ=ਚਤੁਰਾਈ।

ਅਰਥ– ਜੋ ਇਸ ਚਾਣਕ ਨੀਤੀ ਗ੍ਰੰਥ ਨੂੰ ਪੜ੍ਹੇ ਸੁਣੇਗਾ। ਸੋ ਮਨੁਖ ਹਰ ਗੱਲ ਵਿਚ ਚਤੁਰਤਾਈ ਪਾ ਲਵੇਗਾ।

ਜੋ ਇਸ ਨੀਤੀ ਨੂੰ ਪੜ੍ਹੇਗਾ ਸੋ ਧਰਮ ਦੇ ਉਪਦੇਸ਼ ਕਰ ਸਕੇਗਾ।

**ਜੋ ਯਹਿ ਸ਼ਾਸਤ੍ਰ ਪੜ੍ਹੈ ਬਿਨਾ,**
**ਕਰਨਾ ਅਨ ਕਰਨਾ॥**
**ਜਾਨੈ ਸ਼ੁਭ ਅਰ ਅਸ਼ੁਭ,**
**ਕਠਿਨ ਕਹਿਨਾ ਅਰ ਜਰਨਾ॥**

ਕਰਨਾ=ਕੰਮ ਦਾ ਕਰਣਾ। ਅਨ ਕਰਨਾ=ਨਾ ਕੀਤਾ। ਸ਼ੁਭ=ਚੰਗਾ। ਅਸ਼ੁਭ=ਮੰਦਾ। ਕਠਿਨ=ਕਠੋਰ। ਜਰਨਾ=ਸਹਾਰਨਾ।

ਅਰਥ– ਜੋ ਪੁਰਸ਼ ਇਸ ਨੀਤੀ ਦੇ ਪੜ੍ਹੇ ਤੋਂ ਬਿਨਾਂ ਕੋਈ

ਕੰਮ ਕਰਦਾ ਹੈ ਉਸ ਦਾ ਉਹ ਕੰਮ ਕੀਤਾ ਭੀ ਨਾ ਕੀਤੇ ਜਿਹਾ ਹੈ।

ਅਤੇ ਓਹੋ ਹੀ ਜਾਣੇਗਾ ਭਲੇ ਤੇ ਬੁਰੇ ਪੁਰਖ ਨੂੰ। ਅਥਵਾ ਓਹੋ ਹੀ ਜਾਣਦਾ ਹੈ ਚੰਗੇ ਤੇ ਮੰਦੇ ਕੰਮ ਨੂੰ, ਅਤੇ ਕਠੋਰ ਬਚਨ ਦੇ ਦੂਜੇ ਨੂੰ ਕਹਿਣ ਤੇ ਨਾ ਕਹਿਣ ਨੂੰ ਅਰ ਦੂਜੇ ਦੇ ਆਖੇ ਹੋਏ ਨੂੰ ਸਹਾਰਨਾ ਇਸ ਰਾਜਨੀਤੀ ਦੇ ਪੜ੍ਹਨ ਵਾਲਾ ਹੀ ਜਾਣਦਾ ਹੈ।

**ਯਾ ਮਾਹਿ ਬੁਧਿ ਕੀ ਬ੍ਰਿਧਿ ਹ੍ਵੈ,**
**ਵਹਿ ਸ਼ਾਸਤ੍ਰ ਭਾਖਾ ਕਰਉਂ ॥**
**ਸਰਬਗਯ ਹੋਇ ਨਰ ਜੋ ਪੜ੍ਹੈ,**
**ਰਤਨ ਬਚਨ ਯਾ ਮਹਿ ਧਰਉਂ।੩।**

ਬੁਧਿ=ਅਕਲ । ਬ੍ਰਿਧਿ=ਵਾਧਾ। ਸਰਬਗਯ=ਸਭ ਕੁਛ ਜਾਣਨ ਵਾਲਾ। ਰਤਨ=ਅਮੋਲਕ।

ਅਰਥ—ਜਿਸ ਨੀਤੀ ਸ਼ਾਸਤ੍ਰ ਦੇ ਪੜ੍ਹਨ ਕਰ ਕੇ ਬੁਧਿ ਦਾ ਵਾਧਾ ਅਰਥਾਤ ਬੁਧਿ ਚਤੁਰ ਹੁੰਦੀ ਹੈ ਸੋ ਅਜੇਹੀ ਨੀਤਿ ਦਾ ਗ੍ਰੰਥ ਸੁਖਾਲੀ ਭਾਖਾ ਬੋਲੀ ਵਿਚ ਮੈਂ ਕਰਦਾ ਹਾਂ।

ਸਭ ਕੁਛ ਜਾਣਨ ਵਾਲਾ ਹੋ ਜਾਵੇਗਾ ਜੋ ਇਸ ਨੀਤਿ ਗ੍ਰੰਥ ਨੂੰ ਪੜ੍ਹੇਗਾ, ਕਿਉਂ ਜੋ ਰਤਨਾਂ ਦੀ ਨਿਯਾਈਂ ਅਮੋਲਕ ਉਪਦੇਸ਼ ਇਸ ਗ੍ਰੰਥ ਵਿਚ ਮੈਂ ਲਿਖਦਾ ਹਾਂ।੩।

ਭਾਵ—ਇਸ ਚਾਣਕ ਰਾਜ ਨੀਤੀ ਦੇ ਕਰਤਾ ਕਵੀ ਸੈਨਾਪਤਿ ਜੀ ਕਹਿੰਦੇ ਹਨ ਕਿ ਜੋ ਪੁਰਖ ਇਸ ਨੂੰ ਪੜ੍ਹੇਗਾ ਓਹ ਸੰਸਾਰ ਵਿਚ ਚਤੁਰਾਈ ਨਾਲ ਵਡੇ ਵਡੇ ਸਿਖਿਆ ਦੇ ਧਰਮ ਉਪਦੇਸ਼ ਕਰ ਸਕਦਾ ਹੈ, ਅਰ ਇਸ ਦੇ ਪੜ੍ਹੇ ਬਿਨਾ ਅਰਥਾਤ

ਨੀਤੀ ਵਿਚਾਰ ਤੋਂ ਬਿਨਾਂ ਪੁਰਸ਼ ਜੋ ਕੰਮ ਕਰਦਾ ਹੈ ਉਸ ਦਾ ਉਹ ਕੰਮ ਪੂਰਾ ਨਹੀਂ ਹੁੰਦਾ, ਜੇ ਹੁੰਦਾ ਹੈ ਤਾਂ ਪੂਰਾ ਪੂਰਾ ਫਲਦਾਇਕ ਨਹੀਂ ਹੁੰਦਾ, ਅਥਵਾ ਇਸ ਦੇ ਪੜਨ ਤੇ ਯੋਗ ਤੇ ਅਯੋਗ ਕੰਮ ਦਾ ਜਾਣੂ ਹੋ ਜਾਂਦਾ ਹੈ, ਇਸ ਦੇ ਪੜਨ ਨਾਲ ਬੁਧਿ ਬੜੀ ਚਤੁਰ ਹੁੰਦੀ ਹੈ ਜਿਸ ਕਰ ਕੇ ਪੁਰਸ਼ ਹਰ ਇਕ ਭਲੇ ਬੁਰੇ ਪੁਰਖ ਨੂੰ ਪਰਖ ਸਕਦਾ ਹੈ ਜਿਸ ਕਰ ਕੇ ਉਸ ਦੀ ਕਦੇ ਹਾਨੀ ਨਹੀਂ ਹੁੰਦੀ ਅਤੇ ਕਦੇ ਕਿਸੇ ਦੇ ਧੋਖੇ ਵਿਚ ਨਹੀਂ ਆ ਸਕਦਾ।

# ਗ੍ਰੰਥ ਦਾ ਆਰੰਭ

## ਬੁਰਿਆਂ ਦਾ ਤਿਆਗ

**ਦੋਹਰਾ-ਤਜਹੁ ਕੁਪੁਤ੍ਰ ਕੁਭਾਰਜਾ,**
**ਤਜਹੁ ਕੁਮਿਤ੍ਰ ਕੁਦੇਸ਼ ॥**
**ਤਜਹੁ ਕੁਰਾਜ ਕੁਮੰਤ੍ਰਿ ਤਜ,**
**ਯਹਿ ਸਾਚਉ ਉਪਦੇਸ਼ ॥੪॥**

ਤਜਹੁ=ਤਯਾਗੋ ਜਾਂ ਛਡੋ। ਕੁਪੁਤ੍ਰ=ਖੋਟਾ ਪੁਤ੍ਰ। ਕੁਭਾਰਜਾ=ਖੋਟੀ ਇਸਤ੍ਰੀ। ਕੁਮਿੱਤ੍ਰ=ਖੋਟਾ ਮਿੱਤਰ। ਕੁਰਾਜ=ਖੋਟਾ ਰਾਜ। ਕੁਮੰਤ੍ਰੀ=ਖੋਟਾ ਮੰਤ੍ਰੀ।

ਅਰਥ--ਛਡ ਦੇਣਾ ਚਾਹੀਦਾ ਹੈ ਖੋਟੇ ਪੁਤਰ, ਖੋਟੀ ਇਸਤ੍ਰੀ, ਖੋਟੇ ਮਿੱਤਰ ਅਤੇ ਖੋਟੇ ਦੇਸ਼ ਨੂੰ।

ਤਿਆਗ ਦੇਣਾ ਚਾਹੀਦਾ ਹੈ ਖੋਟੇ ਰਾਜ ਨੂੰ, ਅਰ ਮਾੜੇ ਮੰਤਰੀ ਨੂੰ, ਰਾਜ ਨੀਤੀ ਦੀ ਏਹ ਸੱਚੀ ਸਿਖਿਆ ਹੈ।੪।

ਭਾਵ–ਕੁਪੁਤ੍ਰ ਦਾ ਅਰਥ ਮਾੜੇ ਲੱਛਣਾ ਵਾਲਾ, ਸੋ ਜਦ ਪੁਤਰ ਮਾੜੇ ਕਰਮਾਂ ਦੇ ਕਰਣ ਵਾਲਾ ਹੋਵੇਗਾ ਤਦ ਮਾਪਿਆਂ ਨੂੰ

ਜੀਉਂਦਿਆਂ ਨਰਕ ਵਿਚ ਪਾ ਸਾਰੀ ਕੁਲ ਨੂੰ ਕਲੰਕ ਵਾਲਾ ਕਰਦਾ ਹੈ, ਧਨ ਸੰਪਤਾ ਦਾ ਨਾਸ ਕਰਦਾ ਹੈ, ਕੋਈ ਅਜੇਹੇ ਭੀ ਹੁੰਦੇ ਹਨ ਜੋ ਮਾਪਿਆਂ ਨੂੰ ਕਲੇਸ਼ ਵਿਚ ਪਾ ਕੇ ਤੇ ਆਪ ਅਜੇਹੇ ਕੁਕਰਮ ਜੂਆ, ਚੋਰੀ, ਵਿਭਚਾਰ ਆਦਿਕ ਕਰਮ ਕਰਕੇ ਮਾਪਿਆਂ ਨੂੰ ਦਰ ਦਰ ਅਨਾਦਰ ਤੇ ਕਲੰਕ ਲਾਉਂਦੇ ਹਨ, ਸੋ ਅਜੇਹੇ ਪੁਤ੍ਰ ਦਾ ਤਿਆਗ ਹੀ ਚੰਗਾ ਹੈ, ਅਰ ਅਜੇਹੇ ਪੁਤ੍ਰ ਕੋਲੋਂ ਪੁੱਤ੍ਰ ਦਾ ਨਾ ਹੋਣਾ ਹੀ ਸ਼ਾਸਤ੍ਰ-ਕਾਰ ਚੰਗਾ ਕਹਿੰਦੇ ਹਨ। ਇਸੇ ਤਰ੍ਹਾ ਮਾੜੇ ਲੱਛਣਾਂ ਵਾਲੀ ਇਸਤ੍ਰੀ ਤੋਂ ਕਦੇ ਸੁਖ ਨਹੀਂ, ਕੁਲ ਦੀ ਲੱਜ ਲਾਹ ਨਿਸੰਗ ਹੋ ਖੋਟੇ ਕਰਮ ਕਰਦੀ ਤੇ ਪਤੀ ਨੂੰ ਜੀਉਂਦੇ ਹੀ ਨਰਕ ਵਿਚ ਸੁਟਦੀ ਹੈ ਇਸ ਲਈ ਅਜੇਹੀ ਖੋਟੀ ਇਸਤ੍ਰੀ ਦਾ ਤਿਆਗ ਹੀ ਚੰਗਾ ਹੈ। ਖੋਟੇ ਮਿਤ੍ਰ ਤੋਂ ਕਦੇ ਲਾਭ ਨਹੀਂ ਹੁੰਦਾ। ਉਪਾਧਿ ਵਾਲੇ ਦੇਸ਼ ਵਿਚ ਪੁਰਸ਼ ਕਦੇ ਸੁਖ ਨਹੀਂ ਪਾਉਂਦਾ ਸਦਾ ਚਿੰਤਾ ਹੀ ਲੱਗੀ ਰਹਿੰਦੀ ਹੈ। ਇਸੇ ਤਰ੍ਹਾਂ ਬੁਰਾ ਮੰਤਰੀ ਕਦੇ ਭਲੀ ਸਲਾਹ ਨਹੀਂ ਦੇਂਦਾ।

ਇਨ੍ਹਾਂ ਦਾ ਵੱਖ ਵੱਖ ਵਿਸਥਾਰ ਚੰਗੀ ਤਰਾਂ ਨਾਲ ਅਗੇ ਦਸਿਆ ਜਾਇਗਾ।

**ਦੋਹਰਾ-ਪੁਤ੍ਰ ਕੁਪੁਤ੍ਰ ਕੁਨਾਰਿ ਤ੍ਰਿਯ,**
**ਮਿੱਤ੍ਰ ਕੁਮਿੱਤ੍ਰ ਕੁਦੇਸ਼ ॥**
**ਭੂਪ ਕੁਭੂਪ ਕੁਮੰਤ੍ਰਿਯ,**
**ਯਹਿ ਖਟ ਮਹਾਂ ਕਲੇਸ਼ ।੫।**

ਤ੍ਰਿਯ=ਇਸਤ੍ਰੀ। ਕੁਭੂਪ=ਮਾੜਾ ਰਾਜਾ। ਕੁਮੰਤ੍ਰਿਯ= ਮਾੜਾ ਮੰਤ੍ਰੀ। ਖਟ=ਛੀ।

ਅਰਥ–ਜਿਸ ਦਾ ਪੁਤਰ, ਖੋਟਾ ਪੁਤ੍ਰ ਹੋਵੇ ੧ । ਇਸਤ੍ਰੀ, ਖੋਟੀ ਇਸਤ੍ਰੀ ੨। ਮਿਤ੍ਰ, ਖੋਟਾ ਮਿਤ੍ਰ ਹੋਵੇ ੩। ਤੇ ਦੇਸ਼ ਭੀ ਖੋਟਾ ਹੋਵੇ ੪।

ਰਾਜਾ, ਖੋਟਾ ਰਾਜਾ ਹੋਵੇ ੫, ਅਰ ਜਿਸ ਰਾਜਾ ਦਾ ਮੰਤਰੀ ਖੋਟਾ ਹੋਵੇ ੬, ਏਹ ਛੀ ਵਡੇ ਭਾਰੇ ਦੁਖਦਾਈ ਹਨ।੫।

ਭਾਵ–ਜਿਸ ਦੇ ਘਰ ਕੁਪੁਤ੍ਰ ਹੋਵੇ ਜਿਸ ਦੀ ਕੁਲਹਿਣੀ ਅਥਵਾ ਵਿਭਚਾਰਣੀ ਇਸਤਰੀ ਹੋਵੇ, ਜਿਸ ਦੇ ਮਿਤ੍ਰ ਮਾੜੇ ਕੰਮਾਂ ਵਾਲੇ ਹੋਣ, ਉਪਾਧੀ ਵਾਲੇ ਦੇਸ਼ ਵਿਚ ਵੱਸਦਾ ਹੋਵੇ, ਜਿਥੇ ਰਾਜਾ ਅਨਯਾਈ ਹੋਵੇ, ਜਿਸ ਰਾਜਾ ਦੇ ਮੰਤਰੀ ਮਾੜੇ ਹੋਣ, ਉਥੇ ਵੱਡਾ ਭਾਰਾ ਦੁਖ ਹੁੰਦਾ ਹੈ, ਓਥੇ ਸੁਖ ਦੀ ਕਦੇ ਆਸ ਨਹੀਂ।

**ਦੋਹਰਾ-ਪਿੰਡ ਕੁਪੁਤ੍ਰ ਕੁਨਾਰਿ ਹਿਤ,**
**ਸੁਖ ਕੁਮਿਤ੍ਰ ਕੁਦੇਸ਼॥**
**ਅਭੈ ਕੁਰਾਜ ਕੁਮੰਤ੍ਰਿ ਹਿਤ,**
**ਜੀਵ ਕੁ ਦੇਤ ਕਲੇਸ਼ ॥੬॥**

ਪਿੰਡ=ਸ਼ਰੀਰ। ਅਭੈ=ਨ੍ਰਿਭੈਤਾ।

ਅਰਥ–ਕੁਪੁਤ੍ਰ ਦਾ ਸਰੀਰ, ਮਾੜੀ ਇਸਤਰੀ ਦਾ ਹਿਤ, ਸੁਖ ਮਾੜੇ ਮਿਤਰ ਦਾ ਅਤੇ ਮਾੜੇ ਦੇਸ਼ ਦਾ।

ਨ੍ਰਿਭੈਤਾ ਅਨਜਾਈ ਰਾਜਾ ਦੀ, ਅਤੇ ਮਾੜੇ ਮੰਤਰੀ ਦਾ ਪਿਆਰ, ਏਹ ਸਾਰੇ ਹੀ ਪੁਰਸ਼ ਨੂੰ ਦੁਖ ਦੇ ਦੇਣ ਵਾਲੇ ਹਨ ॥੬॥

ਭਾਵ–ਕੁਪੁੱਤ੍ਰ ਕਿਸੇ ਕੰਮ ਨਹੀਂ, ਮਾੜੀ ਇਸਤਰੀ ਦਾ

ਹਿਤ ਭੀ ਕਿਸੇ ਕਾਰਣ ਹੀ ਹੈ ਓਸ ਨੂੰ ਹਿਤ ਨਾ ਜਾਣੋ, ਓਹ ਹਿਤ ਭੀ ਦੁਖਦਾਈ ਹੈ, ਖੋਟੇ ਮਿਤਰ ਦਾ ਤੇ ਮਾੜੇ ਦੇਸ਼ ਦਾ ਸੁਖ ਕਿਸੇ ਕੰਮ ਨਹੀਂ ਅੰਤ ਨੂੰ ਵਡਾ ਭਾਰੀ ਦੁੱਖ ਹੁੰਦਾ ਹੈ, ਤੇ ਮਾੜੇ ਰਾਜ ਵਿਚ ਭਾਵੇਂ ਡਰ ਨਾ ਹੋਵੇ ਪਰ ਕਿਸੇ ਵੇਲੇ ਅਜੇਹਾ ਡਰ ਹੁੰਦਾ ਹੈ, ਜੋ ਮੌਤ ਹੀ ਆ ਪੁਜਦੀ ਹੈ, ਤੇ ਮਾੜੇ ਮੰਤਰੀ ਦਾ ਹਿਤ ਕਰਨਾ ਭੀ ਕਿਸੇ ਕੰਮ ਨਹੀਂ, ਏਹ ਸਭ ਜੀਵ ਨੂੰ ਦੁੱਖ ਦੇਣ ਵਾਲੇ ਹਨ, ਤਾਂਤੇ ਇਹਨਾਂ ਨੂੰ ਤਿਆਗਣਾ ਯੋਗ ਹੈ।

**ਦੋਹਰਾ-ਦੁਸ਼ਟ ਨਾਰਿ ਕੇ ਬੋਲ ਤੇ,**
**ਸਠ ਕਉ ਸਿਖਯਾ ਦੇਇ ॥**
**ਨਿੰਦਕ ਕੀ ਸੰਗਤ ਕੀਏ,**
**ਪੰਡਿਤ ਭੀ ਦੁਖ ਲੇਇ ॥੭॥**

ਦੁਸ਼ਟ ਨਾਰਿ=ਖੋਟੀ ਇਸਤ੍ਰੀ। ਸਠ=ਮੂਰਖ। ਸਿਖਯਾ=ਭਲੀ ਗਲ। ਨਿੰਦਕ = ਨਿੰਦਿਆ ਕਰਣ ਵਾਲਾ। ਪੰਡਿਤ = ਵਿਦਯਾ ਵਾਲਾ।

ਅਰਥ—ਮਾੜੀ ਇਸਤਰੀ ਦੇ ਮਾੜੇ ਵਾਕਾਂ ਕਰਕੇ, ਅਰ ਮੂਰਖ ਪੁਰਖ ਨੂੰ ਭਲੀ ਗਲ ਕਹਿਣ ਤੇ।

ਨਿੰਦਿਆ ਕਰਣ ਵਾਲੇ ਨਾਲ ਮੇਲ ਕਰਣ ਕਰਕੇ ਹੋਰ ਤਾਂ ਕਿਸੇ ਦੀ ਕੀ ਕਹਿਣੀ ਹੈ ਵਿਦ੍ਵਾਨ ਨੂੰ ਭੀ ਕਲੇਸ਼ ਹੁੰਦਾ ਹੈ।੭।

ਭਾਵ—ਜਿਸ ਦੇ ਘਰ ਇਸਤਰੀ ਮਾੜੀ ਅਰਥਾਤ ਵਿਭ-ਚਾਰਣੀ ਹੈ, ਜੋ ਮੂਰਖ ਨੂੰ ਸਿਖਿਆ ਦੇਂਦਾ ਹੈ, ਅਰ ਨਿੰਦਕ ਨਾਲ ਜਿਸ ਦਾ ਮਿਲਾਪ ਹੈ, ਭਾਵੇਂ ਕਿਡਾ ਚਤੁਰ ਪੁਰਸ਼ ਹੋਵੇ ਉਸ ਨੂੰ ਵੀ ਸਦਾ ਦੁੱਖ ਹੀ ਮਿਲਦਾ ਹੈ, ਕਦੇ ਸੁਖ ਨਹੀਂ ਹੁੰਦਾ।

**ਦੋਹਰਾ-ਦੁਸ਼ਟ ਨਾਰਿ ਸਠ ਮਿਤ੍ਰ ਅਰ,**
**ਸੇਵਕ ਉੱਤਰ ਦੇਇ ॥**
**ਸਰਪ ਬਸੈ ਜਿਹ ਘਰ ਬਿਖੈ,**
**ਇਕ ਦਿਨ ਮ੍ਰਿਤ੍ਰੂ ਕਰੇਇ ॥੮॥**

ਸਠ=ਮੂਰਖ। ਸੇਵਕ=ਨੌਕਰ। ਮ੍ਰਿਤੂ=ਮੌਤ।

ਅਰਥ—ਜਿਸ ਦੇ ਘਰ ਵਿਚ ਮਾੜੀ (ਵਿਭਚਾਰਣੀ) ਇਸਤ੍ਰੀ ਹੈ, (ਜਿਸ ਦਾ ਵੇਰਵਾ ਅਗਲੇ ਦੋਹਰੇ ਵਿਚ ਦੇਖੋ) ਜਿਸ ਦਾ ਮੂਰਖ ਮਿੱਤਰ ਹੈ, ਅਤੇ ਨੌਕਰ ਸਾਹਮਣੇ ਉੱਤਰ ਦੇਣ ਵਾਲਾ ਹੈ। ਅਤੇ ਜਿਸ ਦੇ ਘਰ ਵਿਚ ਸੱਪ ਹੈ ਜਾਣ ਲਵੋ ਜੋ ਇਕ ਨਾ ਇਕ ਦਿਨ ਉਸ ਨੂੰ ਮਾਰ ਦੇਣਗੇ।੮।

ਭਾਵ—ਇਹਨਾਂ ਤੋਂ ਕਦੇ ਸੁਖ ਨਹੀਂ ਮਿਲਦਾ ਉਲਟਾ ਸਗੋਂ ਹਰ ਵੇਲੇ ਚਿੰਤਾ ਤੇ ਡਰ ਰਹਿੰਦਾ ਹੈ ਤੇ ਚਿੰਤਾ ਚਿਖਾ ਦੀ ਨਿਆਈਂ ਕਹੀ ਹੈ, ਇਸ ਤੇ ਕੋਈ ਅਚਰਜ ਨਹੀਂ ਜੋ ਏਹ ਕਦੇ ਨਾ ਕਦੇ ਮਾਰ ਭੀ ਦੇਣ।

**ਦੋਹਰਾ-ਨਾਰਿ ਹੋਇ ਪਰ ਪੁਰਖ ਰਤਿ,**
**ਦੁਸ਼ਟ ਬਸੈ ਘਰ ਮਾਹਿ ॥**
**ਨਦੀ ਤੀਰ ਕੇ ਖੇਤ ਜਯੋਂ,**
**ਕਛੂ ਭਰੋਸਉ ਨਾਹਿ ॥੯॥**

ਨਾਰਿ=ਇਸਤ੍ਰੀ। ਪਰ ਪੁਰਖ=ਪਰਾਏ ਮਨੁਖ। ਰਤਿ=ਪ੍ਰੀਤਿ
ਨਦੀ=ਦਰਿਆ। ਤੀਰ=ਕੰਢਾ। ਖੇਤ=ਖੇਤੀ।

ਅਰਥ--ਜਿਸ ਦੀ ਇਸਤਰੀ ਪਰਾਏ ਮਨੁਖ ਨਾਲ ਪਿਆਰ ਕਰਦੀ ਹੋਵੇ, ਖੋਟਾ ਮਨੁਖ ਘਰ ਵਿਚ ਰਹਿੰਦਾ ਹੋਵੇ।

ਦਰਿਆ ਦੇ ਕੰਢੇ ਵਾਲੇ ਖੇਤ ਦੀ ਨਿਆਈਂ ਇਨ੍ਹਾਂ ਉਤੇ ਕੁਝ ਨਿਸ਼ਚਾ ਨਹੀਂ ।੯।

ਭਾਵ--ਜੈਸੇ ਨਦੀ ਦੇ ਕੰਢੇ ਵਾਲੇ ਖੇਤ ਦਾ ਭਰੋਸਾ ਨਹੀਂ ਹੁੰਦਾ ਜੋ ਫਸਲ ਪੱਕੇ, ਕਿਉਂ ਜੋ ਖਵਰੇ ਕਿਸ ਵੇਲੇ ਢਾਹ ਲਗ ਕੇ ਰੁੜ ਜਾਏ, ਤੈਸੇ ਹੀ ਦੂਜੇ ਮਨੁਖ ਨਾਲ ਪ੍ਰੀਤ ਕਰਣ ਵਾਲੀ ਵਿਭਚਾਰਣੀ ਇਸਤ੍ਰੀ ਅਰ ਖੋਟੇ ਪੁਰਸ਼ ਦਾ ਭਰੋਸਾ ਨਹੀਂ ਹੈ ਕਿਉਂ ਜੋ ਏਹ ਦਾਓ ਮਾਰ ਹੁੰਦੇ ਹਨ ਇਹਨਾਂ ਤੋਂ ਆਪਣੀ ਜਾਨ ਦਾ ਵੀ ਡਰ ਹੈ ਤਾਂਤੇ ਇਨ੍ਹਾਂ ਤੋਂ ਸੁਚੇਤ ਰਹਿਣਾ ਯੋਗ ਹੈ।

**ਦੋਹਰਾ-ਧਨ ਰਾਖੈ ਅਪਦਾ ਅਰਥ,**
**ਧਨ ਕਰਿ ਰਾਖੈ ਨਾਰਿ ॥**
**ਸਦ ਅਪਨੀ ਰਛਾ ਕਰੈ,**
**ਧਨ ਨਾਰੀ ਹਿਤ ਕਾਰਿ ॥੧੦॥**

ਅਪਦਾ=ਬਿਪਤਾ। ਅਰਥ=ਵਾਸਤੇ। ਨਾਰਿ=ਇਸਤ੍ਰੀ।

ਅਰਥ--ਧਨ ਜੋੜੇ ਬਿਪਦਾ ਕਾਲ ਵਾਸਤੇ, ਅਤੇ ਧਨ ਨਾਲ ਇਸਤਰੀ ਦੀ ਰਖਯਾ ਕਰੇ।

ਸਦਾ ਹੀ ਆਪਣੀ ਰਖਯਾ ਕਰੇ ਧਨ ਅਤੇ ਹਿਤਕਾਰਣੀ ਇਸਤ੍ਰੀ ਕਰਕੇ।

ਅਥਵਾ--ਆਪਣੇ ਸਰੀਰ ਦੀ ਰਖਯਾ ਕਰੇ ਧਨ ਅਤੇ ਸਰੇਸ਼ਟ ਇਸਤ੍ਰੀ ਨਾਲੋਂ ।੧੦।

ਭਾਵ--ਗ੍ਰਿਹਸਥੀ ਪੁਰਸ਼ ਨੂੰ ਖਰਚ ਤੋਂ ਬਚਾ ਕੇ ਥੋੜਾ

ਬਾਹਲਾ ਧਨ ਅਵਸ਼ੑ ਜੋੜਨਾ ਚਾਹੀਦਾ ਹੈ, ਅਰ ਧਨ ਆਦਿਕ ਭਾਵੇਂ ਜਾਣ ਤਾਂ ਜਾਣ ਪਰ ਇਸਤ੍ਰੀ ਦੀ ਰਖਯਾ ਕਰਣੀ ਚਾਹੀਦੀ ਹੈ, ਅਤੇ ਧਨ ਇਸਤ੍ਰੀ ਨਾਲੋਂ ਆਪਣੀ ਰਖਯਾ ਕਰਣੀ ਸਭ ਤੋਂ ਵੱਡਾ ਕੰਮ ਹੈ ਕਿਉਂ ਜੋ ਜੇਕਰ ਆਪਣਾ ਸਰੀਰ ਹੈ ਤਾਂ ਸਭ ਪਦਾਰਥ ਮਿਲ ਸਕਦੇ ਹਨ। ਜਿਹਾ ਕੁ ਅਗੇ ਲਿਖਿਆ ਹੈ :--

**ਦੋਹਰਾ-ਏਕ ਤਜੈ ਕੁਲ ਕੇ ਲੀਏ,**
**ਕੁਲ ਤਯਾਗੈ ਪੁਰਿ ਹੇਤੁ ॥**
**ਪੁਰਿ ਤਯਾਗੈ ਹਿਤ ਦੇਸ਼ ਕੇ,**
**ਦੇਸ਼ ਤਜੈ ਅਪਨੇਤੁ ॥੧੧॥**

ਕੁਲ=ਵੰਸ਼। ਪੁਰਿ=ਸ਼ਹਿਰ, ਦੇਸ਼=ਜਿਸ ਵਿਚ ਕਈ ਸ਼ਹਿਰ ਹੋਣ। ਅਪਨੇਤੁ=ਆਪਣੇ ਆਪ ਲਈ।

ਅਰਥ—ਇਕ ਪੁਰਖ ਨੂੰ ਛੱਡ ਦੇਵੋ ਕੁਲ ਦੇ (ਭਲੇ) ਵਾਸਤੇ, ਅਤੇ ਕੁਲ ਨੂੰ ਛਡ ਦੇਵੋ ਸ਼ਹਿਰ ਦੇ (ਭਲੇ) ਲਈ।

ਅਰ ਸ਼ਹਿਰ ਨੂੰ ਛਡ ਦੇਵੋ ਦੇਸ਼ ਦੇ (ਭਲੇ) ਲਈ, ਅਤੇ ਦੇਸ਼ ਨੂੰ ਛਡ ਦੇਵੋ ਆਪਣੇ (ਭਲੇ) ਵਾਸਤੇ।੧੧।

ਭਾਵ—ਜੇਕਰ ਪੁਰਸ਼ ਦੀ ਕਿਸੇ ਇਕ ਨਾਲ ਸੰਗਤ ਹੋਵੇ ਅਰ ਆਪਣੀ ਸਾਰੀ ਕੁਲ ਨੂੰ ਉਸ ਕਰਕੇ ਕੋਈ ਦੁੱਖ ਮਿਲਦਾ ਹੈ, ਤਾਂ ਕੁਲ ਦੇ ਲਾਭ ਲਈ ਉਸ ਦੀ ਸੰਗਤ ਛਡ ਦੇਣੀ ਲੋੜੀਦੀ ਹੈ, ਇਸੇ ਪ੍ਰਕਾਰ ਜੇਕਰ ਆਪਣੀ ਕੁਲ ਛਡਣ ਤੇ ਸਾਰੇ ਸ਼ਹਿਰ ਨੂੰ ਸੁਖ ਮਿਲੇ ਤਾਂ ਆਪਣੀ ਕੁਲ ਨੂੰ ਛੱਡਣਾ ਠੀਕ ਹੈ, ਅਤੇ ਸ਼ਹਿਰ ਦੇ ਤਿਆਗਣੇ ਤੇ ਜੇਕਰ ਸਾਰੇ ਦੇਸ਼ ਦਾ ਭਲਾ ਹੁੰਦਾ ਹੈ ਤਾਂ ਉਸ ਸ਼ਹਿਰ ਨੂੰ ਛਡ ਦੇਵੋ, ਤੈਸੇ ਹੀ ਜੇਕਰ ਪੁਰਸ਼ ਨੂੰ ਜਿਸ ਦੇਸ਼ ਵਿਚ

ਕਲੇਸ਼ ਉਪਾਧੀ ਹੋਵੇ ਸੁਖ ਨਾ ਹੋਵੇ ਤਦ ਆਪਣੇ ਸੁਖ ਕਾਰਣ ਉਸ ਦੇਸ਼ ਨੂੰ ਹੀ ਛਡ ਦੇਣਾ ਯੋਗਯ ਹੈ ।

**ਦੋਹਰਾ-ਬਿਰਤ ਨਹੀਂ ਬਾਂਧਵ ਨਹੀਂ,**
**ਵਿਦਯਾ ਪ੍ਰਾਪਤਿ ਨਾਹਿ ॥**
**ਨਹਿ ਆਦਰ ਜਿਹ ਦੇਸ਼ ਮਹਿ,**
**ਕਿਉਂ ਬਸੀਐ ਤਿਹ ਮਾਹਿ ।੧੨।**

ਬਿਰਤ=ਉਪਜੀਵਕਾ । ਬਾਂਧਵ=ਸਬੰਧੀ ।

ਅਰਥ-ਜਿਥੇ ਕਿਸੇ ਪ੍ਰਕਾਰ ਦੀ ਕੋਈ ਉਪਜੀਵਕਾ [ਰੁਜ਼ਗਾਰ] ਨਾ ਹੋਵੇ ਅਰ ਕੋਈ ਸਾਕ ਸਬੰਧੀ ਨਾ ਹੋਵੇ, ਕਿਸੇ ਪ੍ਰਕਾਰ ਦੀ ਵਿਦਿਆ ਭੀ ਪ੍ਰਾਪਤ ਨਾਂ ਹੋਵੇ ।

ਅਰ ਨਾ ਹੋਵੇ ਆਚਰ ਸਨਮਾਨ ਜਿਸ ਦੇਸ਼ ਵਿਚ, ਕਿਉਂ ਵੱਸੀਏ ਤਿਸ ਦੇਸ ਵਿਖੇ ।੧੨।

ਭਾਵ—ਜਿਥੇ ਪੁਰਸ਼ ਨੂੰ ਕੁਟੰਬ ਤੇ ਸਰੀਰ ਦੀ ਪਾਲਣਾ ਵਾਸਤੇ ਕੋਈ ਉਪਜੀਵਕਾ ਨਾ ਮਿਲੇ ਅਰ ਦੁੱਖ ਜਾਂ ਬਿਪਤਾ ਸਮੇਂ ਦੀ ਸਹਾਇਤਾ ਲਈ ਕੋਈ ਸੰਬੰਧੀ ਨਾ ਹੋਵੇ, ਅਰ ਕੋਈ ਗੁਣ ਅਥਵਾ ਵਿਦਿਆ ਭੀ ਨਾ ਲਭੇ, ਅਤੇ ਆਦਰ ਭੀ ਨਾ ਮਿਲੇ, ਤਾਂ ਅਜੇਹੇ ਦੇਸ਼ ਵਿਚ ਰਹਿਣਾ ਯੋਗ ਨਹੀਂ ।

**ਦੋਹਰਾ-ਏਕ ਪਾਇ ਧਰ ਦ੍ਰਿੜ ਕਰੈ,**
**ਤਬੈ ਉਠਾਵੈ ਅਉਰ ॥**
**ਜਬਲਗ ਆਗਾ ਦ੍ਰਿੜ ਨਹੀਂ,**
**ਤਬ ਲਗ ਤਜੈ ਨ ਠਉਰ ।੧੩।**

ਪਾਇ=ਪੈਰ। ਦ੍ਰਿਢ=ਪੱਕਾ। ਅਉਰ=ਦੂਸਰਾ।

ਅਰਥ–ਜਿਸ ਵੇਲੇ ਇਕ ਪੈਰ ਨੂੰ ਪੱਕਾ ਟਿਕਾ ਲਵੇ ਤਦ ਦੂਜੇ ਪੈਰ ਨੂੰ ਚੁਕੇ।

ਜਿਤਨਾ ਚਿਰ ਅਗਲਾ ਪੈਰ ਪੱਕਾ ਟਿਕਾ ਨਾ ਲਵੇ ਉਤਨਾ ਚਿਰ ਪਿਛਲੇ ਪੈਰ ਨੂੰ ਉਸ ਥਾਉਂ ਤੋਂ ਨਾ ਚੁਕੇ।੧੩।

ਭਾਵ–ਜਿਸ ਤਰਾਂ ਦ੍ਰਿਸ਼ਟਾਂਤ ਹੈ ਕਿ ਅਗਲਾ ਪੈਰ ਪੱਕਾ ਟਿਕਾ ਲਵੇ ਤਦ ਪਿਛਲੇ ਪੈਰ ਨੂੰ ਚੁਕੇ, ਇਸ ਪ੍ਰਕਾਰ ਦ੍ਰਿਸ਼ਟਾਂਤ ਏਹ ਹੈ ਜੋ ਪੁਰਸ਼ ਪਹਿਲੇ ਅਰੰਭੇ ਹੋਏ ਕਾਰਜ ਨੂੰ ਤਦ ਤਕ ਨਾ ਛਡੇ ਜਦ ਤਕ ਹੋਰ ਨਵੇਂ ਕਾਰਜ ਨੂੰ ਪੱਕਾ ਨਾ ਕਰ ਲਵੇ ਜੇ ਪਹਿਲੇ ਕੰਮ ਅਥਵਾ ਨੌਕਰੀ ਨੂੰ ਛਡ ਬੈਠਾ ਤੇ ਅਗੋਂ ਨਵਾਂ ਕੰਮ ਜਾਂ ਨੌਕਰੀ ਨਾ ਬਣੀ ਤਦ ਪੁਰਸ਼ ਕੀ ਕਰੇਗਾ ਇਸ ਲਈ ਪਹਿਲੇ ਵਿਚਾਰ ਕੇ ਕੰਮ ਕਰਣਾ ਯੋਗ ਹੈ।

**ਦੋਹਰਾ-ਜਹਾਂ ਸ਼ਾਹੁ ਨਹਿ ਨਦੀ ਨਹਿ,**
**ਵੈਦ ਜੋਤਿਕੀ ਨਾਂਹਿ॥**
**ਨਹਿ ਰਹੀਐ ਤਿਹਿ ਦੇਸ਼ ਮਹਿ,**
**ਚਾਰੋਂ ਨਹਿ ਜਿਹ ਮਾਹਿ।੧੪।**

ਸ਼ਾਹ=ਧਨੀ। ਨਦੀ=ਦਰਿਆ। ਵੈਦ=ਹਕੀਮ।
ਜੋਤਿਕੀ=ਜੋਤਿਸ਼ੀ।

ਅਰਥ–ਜਿਸ ਸ਼ਹਿਰ ਜਾਂ ਨਗਰ ਵਿਚ ਕੋਈ ਸ਼ਾਹੂਕਾਰ ੧. ਦਰਿਆ (ਜਾਂ ਸਰੋਵਰ) ।੨, ਅਤੇ ਹਕੀਮ ਜਾਂ ਡਾਕਟਰ ੩, ਅਤੇ ਜੋਤਿਸ਼ੀ ਆਦਿਕ ਨਾ ਹੋਣ ੪॥

ਨਹੀਂ ਰਹਿਣਾ ਚਾਹੀਦਾ ਤਿਸ ਸ਼ਹਿਰ ਆਦਿਕ ਵਿਚ ਜਿਥੇ ਏਹ ਚਾਰੇ ਨਾ ਹੋਣ।੧੪।

ਭਾਵ–ਮਨੁਖ ਨੂੰ ਕਦੇ ਨਾ ਕਦੇ ਇਹਨਾਂ ਚਵਾਂ ਸ਼ਾਹ ੧ ਨਦੀ ੨ ਹਕੀਮ [ਡਾਕਟਰ] ੩ ਅਤੇ ਜੋਤਿਸ਼ੀ ੪ ਵਿਚੋਂ ਇਕ ਨਾ ਇਕ ਦੀ ਅਵੱਸੋਂ ਲੋੜ ਪੈਂਦੀ ਹੈ ਤੇ ਜੇਕਰ ਉਥੇ ਇਹਨਾਂ ਚਵਾਂ ਵਿਚੋਂ ਕੋਈ ਨਾ ਹੋਇਆ ਤਾਂ ਮਨੁਖ ਆਪਣੀ ਲੋੜ ਕਿਥੋਂ ਪੂਰੀ ਕਰੇਗਾ, ਇਹਨਾਂ ਦੀ ਭਾਲ ਦੂਜੇ ਦੇਸ਼ਾਂ ਵਿਚੋਂ ਕਰਕੇ ਲੋੜ ਪੂਰੀ ਭਾਵੇਂ ਕਰ ਲੈਂਦਾ ਹੈ) ਇਸ ਲਈ ਇਹਨਾਂ ਦਾ ਹੋਣਾ ਹਰ ਇਕ ਥਾਉਂ ਅਵੱਸੋਂ ਲੋੜੀਂਦਾ ਹੈ ਤੇ ਜਿਥੇ ਏਹ ਨਾ ਹੋਣ ਓਥੇ ਪੁਰਸ਼ ਨਾ ਰਹੇ।

**ਦੋਹਰਾ-ਅਤਿ ਤੇਜਸ੍ਵੀ ਨ੍ਰਿਪ ਤਜਹੁ,**
**ਤਜੀਅਹੁ ਕਪਟੀ ਮੀਤ॥**
**ਸ੍ਵਾਮੀ ਤਜੀਅਹੁ ਅਤਿ ਕ੍ਰਿਪਣ,**
**ਕ੍ਰਿਤਘਨ ਸਿਉ ਕਿਆ ਪ੍ਰੀਤ।੧੫।**

ਅਤਿ=ਬਹੁਤ ਹਦ ਤੋਂ ਵਧ ਕੇ। ਤੇਜਸ੍ਵੀ=ਤੇਜ ਵਾਲਾ। ਨ੍ਰਿਪ=ਰਾਜਾ। ਕਪਟੀ=ਛਲੀਆ। ਮੀਤ=ਮਿਤਰ। ਸ੍ਵਾਮੀ=ਮਾਲਕ–ਜਿਸ ਕੋਲ ਨੌਕਰ ਹੋਵੇ। ਕ੍ਰਿਪਣ=ਸੂੰਮ। ਕ੍ਰਿਤਘਨ–ਕੀਤੇ ਨੂੰ ਨਾ ਜਾਨਣ ਵਾਲਾ।

ਅਰਥ–ਡਾਢੇ ਤੇਜ ਵਾਲੇ ਭਾਵ ਕਰੜੇ ਸੁਭਾਉ ਵਾਲੇ ਰਾਜੇ ਨੂੰ ਛਡ ਦੇਵੋ, ਅਤੇ ਛਡ ਦੇਵੋ ਛਲੀਏ ਮਿਤ੍ਰ ਨੂੰ।

ਮਾਲਕ ਛਡ ਦੇਵੋ, ਡਾਢਾ ਸੂੰਮ ਅਰ ਜੋ ਕੀਤੇ ਨੂੰ ਨਾ ਜਾਣੇ ਉਸ ਨਾਲ ਕੀ ਪ੍ਰੀਤਿ ਹੈ।੧੫।

ਭਾਵ–ਡਾਢੇ ਕਰੜੇ ਸੁਭਾਉ ਵਾਲੇ ਰਾਜੇ ਦੀ ਚਾਕਰੀ ਅਥਵਾ ਉਸਦੇ ਰਾਜ ਵਿਚ ਵੱਸਣਾ ਛਡ ਦੇਵੋ ਜੋ ਥੋੜੇ ੨ ਅਪਰਾਧ ਪਿਛੇ ਪੁਰਸ਼ ਨੂੰ ਵਡਾ ਕਰੜਾ ਦੰਡ ਦੇਵੇ, ਧੋਖੇ ਬਾਜ ਮਿਤਰ ਦੀ

ਮਿਤ੍ਰਤਾ ਛਡ ਦੇਵੇ, ਮੂੰਮ ਸ੍ਵਾਮੀ ਦੀ ਚਾਕਰੀ ਛਡੋ, ਅਰ ਕ੍ਰਿਤਘਨ ਦੀ ਪ੍ਰੀਤਿ ਤਾਂ ਅਵੱਸ਼ ਛਡਣੀ ਲੋੜੀਦੀ ਹੈ, ਕਿਉਂ ਜੋ ਏਹ ਸਭ ਦੁਖਦਾਈ ਹਨ।

**ਦੋਹਰਾ-ਅਬ੍ਰਿਤ ਦੇਸ਼ ਕਉ ਤਯਾਗੀਐ,**
**ਬ੍ਰਿਤ ਉਪੱਦ੍ਰਵੀ ਤਯਾਗ ॥**
**ਕ੍ਰਿਪਣ ਕ੍ਰਿਤਘਨੀ ਤਯਾਗ ਪ੍ਰਭੂ,**
**ਰਹੈ ਨ ਤਿਨ ਸਿਉਂ ਲਾਗ ॥੧੯॥**

ਅਬ੍ਰਿਤ=(ਅ+ਬ੍ਰਿਤ) ਅ=ਨਹੀਂ ਬਿਨਾ। ਬ੍ਰਿਤ=ਉਪਜੀਵਕਾ, ਰੁਜ਼ਗਾਰ। ਬ੍ਰਿਤ=ਉਪਜੀਵਕਾ। ਉਪਦ੍ਰਵੀ=ਉਪਦ੍ਰਵ ਵਾਲੀ ਖਰਾਬੀ ਵਾਲੀ। ਕ੍ਰਿਪਣ=ਸੂੰਮ। ਕ੍ਰਿਤਘਨ=ਕੀਤੇ ਨੂੰ ਨ ਜਾਣਨ ਵਾਲਾ।

ਅਰਥ-ਜਿਸ ਦੇਸ਼ ਵਿਚ ਕੋਈ ਉਪਜੀਵਕਾ [ਰੁਜ਼ਗਾਰ] ਨਾ ਮਿਲੇ ਉਸ ਦੇਸ਼ ਨੂੰ ਛੱਡ ਦੇਵੋ, ਅਤੇ ਉਪਜੀਵਕਾ ਪਾਪ ਵਾਲੀ ਨੂੰ ਭੀ ਤਿਆਗ ਦੇਵੋ।

ਸੂੰਮ ਅਰ ਕ੍ਰਿਤਘਨ ਪਤੀ (ਜਿਸ ਕੋਲ ਨੌਕਰ ਹੈ) ਨੂੰ ਛਡ ਦੇਵੇ, ਇਹਨਾਂ ਨਾਲ ਲੱਗ ਨਾ ਰਹੋ ਅਰਥਾਤ ਪ੍ਰੀਤ ਨਾ ਕਰੋ ਇਹਨਾਂ ਦਾ ਤਯਾਗਣਾ ਹੀ ਚੰਗਾ ਹੈ।੧੯।

ਭਾਵ-ਜਿਸ ਦੇਸ਼ ਵਿਚ ਪੁਰਸ਼ ਭੁੱਖਾ ਰਹੇ ਕੋਈ ਉਪ-ਜੀਵਕਾ ਢਿਡ ਭਰਨ ਜੋਗੀ ਨਾ ਮਿਲੇ ਅਰ ਜੇ ਲੱਭੇ ਭੀ ਤਾਂ ਉਸ ਕਰਕੇ ਪਾਪ ਹੋਵੇ ਅਰ ਪੁਰਸ਼ ਜਿਸ ਕੋਲ ਨੌਕਰ ਹੋਵੇ ਉਹ ਡਾਢਾ ਸੂੰਮ ਅਤੇ ਕ੍ਰਿਤਘਨ ਹੋਵੇ ਤਾਂ ਇਹਨਾਂ ਸਭਨਾਂ ਦਾ ਤਿਆਗ ਕਰੇ।

**ਦੋਹਰਾ-ਛਾਡ ਜਾਂਹਿ ਧਨ ਕੈ ਗਏ,**
**ਪੁਤ੍ਰ ਮਿਤ੍ਰ ਹਿਤੁ ਨਾਰਿ ॥**
**ਧਨ ਆਵੇ ਜਬ ਪੁਰਖ ਪਹਿ,**
**ਆਇ ਮਿਲਹਿ ਯਹਿ ਚਾਰ ।੧੭।**

ਅਰਥ–ਛਡ ਜਾਂਦੇ ਹਨ ਧਨ ਦੇ ਨਾਸ ਹੋਇਆਂ ਪੁਤ੍ਰ ੧ ਮਿਤ੍ਰ ੨ ਹਿਤਕਾਰੀ ੩ ਅਤੇ ਇਸਤ੍ਰੀ ੪।

ਧਨ ਆ ਜਾਂਦਾ ਹੈ ਜਦੋਂ ਪੁਰਸ਼ ਕੋਲ ਤਦੋਂ ਆਣ ਮਿਲਦੇ ਹਨ ਏਹ ਚਾਰੇ ।੧੭।

ਭਾਵ–ਜਿਸ ਵੇਲੇ ਮਨੁਖ ਦਾ ਧਨ ਨਾਸ ਹੋ ਜਾਵੇ ਬਿਪਤਾ ਪੈ ਜਾਵੇ, ਗਰੀਬ ਹੋ ਜਾਵੇ ਜਾਂ ਕੋਈ ਰੋਗ ਲਗ ਜਾਵੇ ਤਦ ਏਹ ਚਾਰੇ ਹੀ ਪੁਰਸ਼ ਨੂੰ ਛਡ ਜਾਂਦੇ ਹਨ, ਜਿਸ ਵੇਲੇ ਪੁਰਸ਼ ਕੋਲ ਧਨ ਸੰਪਤਾ ਹੋ ਜਾਵੇ ਤਦ ਇਹ ਚਾਰੇ ਆ ਮਿਲਦੇ ਹਨ, ਇਸ ਲਈ ਇਨ੍ਹਾਂ ਦੀ ਸਚੀ ਪ੍ਰੀਤਿ ਨਹੀਂ ਧਨ ਪਿਛੇ ਪ੍ਰੀਤਿ ਹੈ।

ਗੁਰਵਾਕ–ਸੋਰਠਿ ਮ: ੯

ਇਹੁ ਜਗ ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ
ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥
ਰਹਾਉ ॥ ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ
ਸਿਉ ਲਾਗੇ ॥ ਜਬ ਹੀ ਨਿਰਧਨ ਦੇਖਿਓ ਨਰ
ਕਉ ਸੰਗੁ ਛਾਡਿ ਸਭ ਭਾਗੇ ॥

**ਦੋਹਰਾ-ਨਰਦਾਤਾ ਭੈ ਚਾਤੁਰੀ,**
**ਲਜ਼ਾ ਧਰਮਿ ਨ ਆਹਿ ।**

**ਤਾਹਿ ਨ ਰਹੀਏ ਏਕ ਦਿਨ,**
**ਜਹਿ ਏ ਪਾਂਚਹੁ ਨਾਹਿ ॥੧੮॥**

ਨਰਦਾਤਾ=ਦਾਨੀ ਪੁਰਖ। ਭੈ=ਡਰ। ਚਾਤੁਰੀ=ਚਤੁਰਾਈ ਲੱਜਾ=ਸ਼ਰਮ। ਧਰਮਿ=ਧਰਮ ਵਾਲਾ ਪੁਰਸ਼।

ਅਰਥ—ਜਿਥੇ ਕੋਈ ਦਾਨ ਕਰਣ ਵਾਲਾ ਦਾਨੀ ਪੁਰਖ ਨਾ ਹੋਵੇ ੧ ਕਿਸੇ ਦਾ ਡਰ ਨਾ ਹੋਵੇ ੨ ਚਤੁਰਤਾਈ ਨਾ ਹੋਵੇ ੩ ਕਿਸੇ ਦੀ ਸ਼ਰਮ ਨਾ ਹੋਵੇ ੪ ਧਰਮੀ ਪੁਰਸ਼ ਨਾ ਹੋਵੇ ੫ ਅਥਵਾ ਧਰਮ ਨਾ ਹੋਵੇ।

ਓਥੇ ਨਾ ਰਹੀਏ ਇਕ ਦਿਨ ਭੀ ਜਿਥੇ ਇਹ ਪੰਜੇ ਨਾ ਹੋਣ।੧੮।

ਭਾਵ—ਜਿਥੇ ਦਾਤਾ ਨਾ ਹੋਵੇ, ਚਤੁਰ ਪੁਰਸ਼ ਵਿਦਯਾ-ਵਾਨ ਨਾ ਹੋਵੇ, ਜਿਥੋਂ ਦੇ ਇਸਤਰੀ ਪੁਰਸ਼ ਨਿਰਲੱਜ ਹੋਣ, ਕਿਸੇ ਪ੍ਰਕਾਰ ਦਾ ਧਰਮ ਭੀ ਨਾ ਹੋਵੇ, ਤਦ ਅਜੇਹੇ ਨਿਰਗੁਣੇ ਥਾਉਂ ਰਹਿ ਕੇ ਪੁਰਸ਼ ਨੂੰ ਕਦੇ ਕੁਝ ਲਾਭ ਤੇ ਸੁਖ ਨਹੀਂ ਅਜੇਹੀ ਥਾਉ ਦਾ ਤਿਆਗ ਹੀ ਕਰਣਾ ਚਾਹੀਦਾ ਹੈ।

**ਦੋਹਰਾ-ਬਾਂਧਵ ਪ੍ਰੀਛਾ ਭੀਰ ਹੈ,**
**ਕਾਰਯ ਪ੍ਰੀਛਾ ਦਾਸ ॥**
**ਮਿਤ੍ਰ ਪਰੀਛਾ ਅਪਦਾ,**
**ਤ੍ਰਿਯ ਪ੍ਰੀਛਾ ਧਨ ਨਾਸ ॥੧੯॥**

ਬਾਂਧਵ=ਸੰਬੰਧੀ। ਪ੍ਰੀਛਾ=ਪਰਖ। ਭੀਰ=ਬਿਪਦਾ। ਕਾਰਯ=ਕੰਮ। ਦਾਸ=ਨੌਕਰ। ਅਪਦਾ=ਵਿਪਦਾ। ਤ੍ਰਿਯ=ਇਸਤ੍ਰੀ।

ਅਰਥ—ਸਬੰਧੀਆਂ ਦੀ ਪਰਖ ਦੁੱਖ ਜਾਂ ਭੀੜ ਹੈ, ਤੇ ਕੰਮ ਪਰਖ ਨੌਕਰ ਦੀ ਹੈ।

ਇਸੇ ਤਰਾਂ ਮਿੱਤਰ ਦੀ ਪਰਖ ਬਿਪਦਾ ਵੇਲੇ, ਅਰ ਇਸਤ੍ਰੀ ਦੀ ਪਰਖ ਧਨ ਦੇ ਨਾਸ਼ ਕਾਲ ਵਿਚ ਹੁੰਦੀ ਹੈ।੧੯।

ਭਾਵ—ਭੀੜ ਪਿਆਂ ਸੰਬੰਧੀ, ਔਖੇ ਕੰਮ ਜਾਂ ਬਹੁਤ ਕੰਮ ਵੇਲੇ ਟਹਿਲੀਆ, ਬਿਪਤਾ ਵੇਲੇ ਮਿਤ੍ਰ, ਅਰ ਗਰੀਬੀ ਆਇਆਂ ਇਸਤਰੀ ਪਰਖੀ ਜਾਂਦੀ ਹੈ। ਅਰਥਾਤ ਇਹਨਾਂ ਸਮਿਆਂ ਵਿਚ ਜੋ ਸੰਗੀ ਰਹਿਣ ਓਹੀ ਸਚੇ ਹਿਤਕਾਰੀ ਜਾਣੋ। ਪਰ ਅਜੇਹੀ ਬਿਪਦਾ ਦੇ ਵੇਲੇ ਕੋਈ ਵਿਰਲਾ ਹੀ ਸੰਗੀ ਹੁੰਦਾ ਹੈ।

ਗੁਰਵਾਕ—ਬਿਪਤ ਪਰੀ ਸਭ ਹੀ ਸੰਗ ਛਾਡਤ
ਕੋਊ ਨ ਆਵਤ ਨੇਰੈ॥

**ਦੋਹਰਾ-ਰੋਗ ਭੀਰ ਦੁਰਭਿਖ ਮਹਿ,**
**ਰਾਜਦ੍ਵਾਰ ਸ਼ਮਸ਼ਾਨ।**
**ਰਹੈ ਰਾਜ ਬ੍ਰਿਗ੍ਰਹਿ ਬਿਖੈ,**
**ਸੋ ਬਾਂਧਵ ਤੂੰ ਜਾਨ ॥੨੦॥**

ਰੋਗ=ਦੁਖ। ਭੀਰ=ਬਿਪਦਾ। ਦੁਰਭਿਖ=ਕਾਲ। ਰਾਜਦ੍ਵਾਰ=ਰਾਜ ਦਰਬਾਰ। ਸ਼ਮਸ਼ਾਨ=ਮਸਾਣ ਭੂਮੀ। ਰਾਜ ਬ੍ਰਿਗ੍ਰਹਿ=ਰਾਜ ਉਪਦ੍ਰਵ।

ਅਰਥ—ਜਿਸ ਵੇਲੇ ਪੁਰਸ਼ ਨੂੰ ਕੋਈ ਰੋਗ (ਬਿਮਾਰੀ) ਲਗ ਜਾਵੇ, ਕੋਈ ਬਿਪਦਾ ਆ ਬਣੇ, ਕਾਲ ਪੈ ਜਾਵੇ, ਅਤੇ ਰਾਜਾ ਦੇ ਦਰਬਾਰ ਵਿਖੇ, ਤੇ ਮਸਾਣਾਂ ਵਿਚ।

ਉਸੇ ਪ੍ਰਕਾਰ (ਪਹਿਲੇ ਵਾਂਙੂ) ਰਹੇ ਰਾਜ ਉਪੱਦ੍ਰਵ ਵੇਲੇ, ਸੋ ਸਨਬੰਧੀ ਤੂੰ ਜਾਣ ॥੨੦॥

ਭਾਵ—ਜੋ ਦੁਖ ਵੇਲੇ, ਕਾਲ ਦੇ ਪਿਆਂ, ਸਹਾਇਤਾ ਕਰਦਾ ਹੈ, ਰਾਜ ਦਰਬਾਰ ਵਿਚ ਆਦਰ ਮਿਲਿਆਂ ਪ੍ਰਸੰਨ ਹੁੰਦਾ ਹੈ ਅਤੇ ਨਿਰਾਦਰੀ ਵੇਲੇ ਤੇ ਸਨਬੰਧੀ ਦੇ ਮਰਨ ਵੇਲੇ ਸਹਾਇਤਾ ਕਰਦਾ ਹੈ ਅਰ ਮਸਾਣਾਂ ਵਿਖੇ ਨਾਲ ਜਾਂਦਾ ਅਰ ਸਹਾਰਾ ਦੇਂਦਾ ਹੈ, ਅਰ ਰਾਜਾ ਵਲੋਂ ਉਪਦ੍ਰਵ ਅਰਥਾਤ ਰਾਜ਼ਿਆਂ ਦੇ ਯੁਧ ਵੇਲੇ ਸਹਾਈ ਹੋਵੇ, ਭਾਵ ਜੋ ਇਹਨਾਂ ਵਿਚੋਂ ਕਿਸ਼ੇ ਬਿਪਦਾ ਕਾਲ ਵਿਚ ਸਹਾਇਤਾ ਕਰੇ ਓਹੀ ਸਚਾ ਸਨਬੰਧੀ ਜਾਣਨਾ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲ ਬੋਧਨੀ
ਟੀਕਾ ਸਹਿਤ ਪ੍ਰਥਮ ਅਧਯਾਇ ਸਮਾਪਤ ॥੧॥

ੴ

# ਅਥ ਦੂਸਰਾ ਅਧਯਾਇ ਅਰੰਭ

**ਦੋਹਰਾ-ਲੋਭ ਮੂਢ ਸਹਿਸਾ ਕਪਟ,**
**ਝੂਠਾ ਅਦਯਾ ਅਸੋਚ ॥**
**ਸਾਤ ਦੋਖ ਯਹਿ ਨਾਰਿ ਮੈ,**
**ਸਦਾ ਸਹਾਇਕ ਰੋਚ ॥੧॥**

ਮੂਢ=ਮੂਰਖ। ਸਹਿਸਾ=ਭਰਮ, ਫਿਕਰ। ਕਪਟ=ਛਲ ਅਦਯਾ=ਦਇਆ ਨਾ ਕਰਣੀ, ਬੇਰਹਮੀ, ਕ੍ਰੋਧ। ਅਸੋਚ=ਅਪ-ਵਿਤ੍ਰਤਾ। ਨਾਰਿ=ਇਸਤ੍ਰੀ। ਰੋਚ=ਰੁਚੀ, ਧਿਆਨ॥

ਅਰਥ—ਲੋਭ ੧ ਮੂਰਖਤਾ ੨ ਭਰਮ ਅਥਵਾ ਚਿੰਤਾ ੩ ਛਲ ੪ ਝੂਠ ੫ ਕ੍ਰੋਧ ੬ ਅਤੇ ਅਪਵਿਤ੍ਰਤਾ ੭।

ਸੱਤ ਦੋਸ਼ ਇਹ ਇਸਤ੍ਰੀ ਵਿਚ ਸੁਭਾਵਕ ਹੀ ਹਨ ਇਸ ਲਈ ਪੁਰਸ਼ ਇਹਨਾਂ ਤੋਂ ਬਚਣ ਲਈ ਸਦਾ ਸਹਾਇਤਾ ਵਲ ਰੁਚੀ ਜਾਂ ਧਿਆਨ ਰਖੇ।੧।

ਅਥਵਾ-ਸੱਤ ਦੋਸ਼ ਏਹ ਇਸਤ੍ਰੀ ਵਿਚ ਹਨ ਜੋ ਸਦਾ ਇਸ ਦੀ ਸਹਾਇਤਾ ਕਰਦੇ ਹਨ। ਅਥਵਾ—ਇਹ ਸੱਤ ਦੋਸ਼ ਇਸਤਰੀ ਵਿਖੇ ਹਨ ਪਰ ਤਾਂ ਭੀ ਉਸ ਦੀ ਸਹਾਇਤਾ ਕਰਨੀ ਚਾਹੀਦੀ ਹੈ।

ਇਸ ਪਹਿਲੀ ਤੁਕ ਦੇ ਅੰਤਲੇ ਪਦ (ਝੂਠ ਅਦਯਾ ਅਸੋਚ) ਵਾਲੇ ਪਾਠ ਦੀ ਥਾਉਂ (ਝੂਠ ਅਵਿਦਯਾ ਅਸੋਚ) ਭੀ ਹੁੰਦਾ ਹੈ ਸੋ ਜੇ ਕਰ ਅਵਿਦਯਾ ਭੀ ਇਸਤ੍ਰੀ ਜਾਤੀ ਵਿਚ ਦੇਖੀ ਜਾਏ ਤਾਂ ਠੀਕ ਹੈ ਕਿਉਂ ਜੇਕਰ ਵਿਦਯਾਵਾਨ ਇਸਤਰੀਆਂ ਹਨ ਭੀ ਤਾਂ ਸੌ ਵਿਚੋਂ ਦਸ, ਬਾਕੀ ੯੦ ਅਵਿਦਕ ਹੀ ਹਨ ਇਸ ਲਈ ਦ੍ਰਿਸ਼ਟਾਂਤ ਲਈ 'ਬਹੁਲਤਾ' ਦੇਖੀ ਜਾਂਦੀ ਹੈ। ਸੋ ਇਸਤਰੀਆਂ ਅਵੱਸੋਂ ਵਿਦਯਾਹੀਨ ਹੁੰਦੀਆਂ ਹਨ।

ਭਾਵ—ਇਸਤ੍ਰੀ ਵਿਚ ਉਪਰ ਲਿਖੇ ਸੱਤ ਔਗੁਣ ਹਨ, ਸੋ ਪੁਰਸ਼ ਦਾ ਇਨ੍ਹਾਂ ਕੋਲੋਂ ਬਚਣਾ ਹੀ ਚਤੁਰਾਈ ਹੈ, ਭਾਵ ਜਿਸ ਵੇਲੇ ਇਸਤਰੀ ਵਿਖੇ ਇਹਨਾਂ ਵਿਚੋਂ ਕੋਈ ਔਗੁਣ ਭੀ ਦੇਖੇ ਉਸ ਵੇਲੇ 'ਚਤੁਰਾਈ ਨਾਲ ਆਪਣਾ' ਬਚਾਉ ਕਰ ਲਵੇ। ਜੇ ਬਚਣ ਦਾ ਧਿਆਨ ਨਾ ਰਖੇਗਾ ਤਦ ਪੁਰਸ਼ ਨੂੰ ਇਹਨਾਂ ਤੋਂ ਹਾਨੀ ਹੋਣ ਦਾ ਸਦਾ ਡਰ ਹੈ।

**ਦੋਹਰਾ ਜੋ ਨਿਸਚੈ ਕੋ ਛਾਡਿਕੈ,**
**ਕਰੈ ਅਨਿਸਚੇ ਚਾਹਿ ॥**

**ਤਿਨਕਾ ਨਿਸਚਾ ਜਾਤ ਹੈ,**
**ਝੂਠ ਅਨਿਸਚੇ ਆਹਿ ॥੨॥**

ਅਰਥ-ਜੋ ਪੁਰਸ਼ ਨਿਸਚੇ ਅਰਥਾਤ 'ਹੋਏ ਹੋਏ ਕੰਮ' ਦਾ ਤਿਆਗ ਕਰਦਾ ਹੈ ਅਤੇ ਅਨਿਸਚੇ ਅਰਥਾਤ ਅਗੋਂ ਹੋਣ ਵਾਲੇ ਕੰਮ ਦੀ ਇਛਿਆ ਕਰਦਾ ਹੈ।

ਤਿਸ ਪੁਰਸ਼ ਨੇ ਨਿਸਚੇ ਵਾਲੇ ਕੰਮ ਦਾ ਅਰਥਾਤ ਹੋਏ ਹੋਏ ਕੰਮ ਦਾ ਤਾਂ ਤਿਆਗ ਕੇ ਨਾਸ ਕਰ ਲਿਆ ਅਤੇ ਝੂਠੇ ਅਤੇ ਅਨਿਸਚੇ ਵਾਲੇ ਕੰਮ ਕਿ ਜਿਸ ਦੇ ਹੋਣ ਦਾ ਪਹਿਲੇ ਹੀ ਨਿਸਚਾ ਨਹੀਂ ਸੀ, ਕਿਉਂ ਜੋ ਕੀ ਪਤਾ ਹੈ ਕਿ ਹੋਣਾ ਹੈ ਜਾਂ ਨਹੀਂ ਹੋਣਾ, ਨਾਸ ਕਰ ਲਿਆ ।੨।

ਭਾਵ-ਜੋ ਪੁਰਸ਼ ਅਗਲੇ ਹੋਏ ੨ ਦ੍ਰਿੜ ਕਾਰਜ ਪਰ ਨਿਸਚਾ ਨਾ ਕਰਕੇ ਉਸ ਨੂੰ ਛੱਡ ਬੈਠਦਾ ਹੈ ਤੇ ਜਿਸ ਕੰਮ ਦੇ ਹੋਣ ਦੀ ਅਜੇ ਆਸ਼ਾ ਹੀ ਨਹੀਂ ਉਸ ਦੀ ਆਸ਼ਾ ਕਰਦਾ ਹੈ, ਉਹ ਹੋਏ ੨ ਕੰਮ ਦਾ ਤਾਂ ਆਪ ਨਾਸ ਕਰਦਾ ਹੈ ਤੇ ਨਾ ਹੋਣ ਵਾਲੇ ਕੰਮ ਨੇ (ਜਿਸ ਦੀ ਓਹ ਆਸ ਕਰਦਾ ਸੀ) ਹੋਣਾ ਹੀ ਨਹੀਂ, ਸੋ ਇਸ ਕਰਕੇ ਓਹ ਦੋਹਾਂ ਪਾਸਿਆਂ ਤੋਂ ਖਾਲੀ ਰਹਿ ਜਾਂਦਾ ਹੈ।

**ਦੋਹਰਾ-ਨਦੀ ਗਿਰਾਵੈ ਕੂਲ ਕੋ,**
**ਕੁਲਹਿ ਗਿਰਾਵੇ ਨਾਰਿ ॥**
**ਇਨਕਾ ਏਕ ਸੁਭਾਵ ਹੈ,**
**ਰਹੀਓ ਆਪ ਸੰਭਾਰ ॥੩॥**

ਨਦੀ=ਦਰਿਆ। ਕੂਲ=ਕੰਢਾ। ਕੁਲ=ਵੰਸ਼।

ਨਾਰਿ=ਇਸਤਰੀ।

ਅਰਥ–ਜੈਸੇ ਦਰਿਆਉ ਡੇਗਦਾ ਹੈ ਆਪਣੇ ਕੰਢਿਆਂ ਨੂੰ ਤੈਸੇ ਕੁਲ ਨੂੰ ਡੇਗਦੀ ਹੈ ਇਸਤ੍ਰੀ। ਅਰਥਾਤ–ਕੁਲ ਨੂੰ ਕਲੰਕਤ ਕਰਦੀ ਹੈ।

ਇਹਨਾਂ (ਨਦੀ ਅਰ ਇਸਤ੍ਰੀ) ਦਾ ਇਕੋ ਸੁਭਾਉ ਹੈ, ਇਸ ਲਈ ਰਹਿਣਾ ਆਪ ਨੇ ਸੰਭਲ ਕੇ।੩।

ਭਾਵ–ਨਦੀ ਆਪਣੇ ਕੰਢਿਆਂ ਤੇ ਕੰਢੇ ਦੇ ਬ੍ਰਿਛ, ਖੇਤਾਂ ਅਤੇ ਕੰਢੇ ਚਲਦੇ ਪੁਰਖਾਂ ਨੂੰ ਅਚਨਚੇਤ ਹੀ ਨਾਸ ਕਰਦੀ ਅਰਥਾਤ 'ਢਾਹ ਲਾ ਕੇ' ਆਪਣੇ ਵਿਚ ਡੇਗ ਕੇ ਰੋੜ ਲਜਾਂਦੀ ਹੈ, ਤੇ ਇਸੇ ਤਰਾਂ ਇਸਤੀ ਮਾੜੀ ਇਸਤਰੀਆਂ ਦੀ ਸੰਗਤ ਕਰਕੇ ਜਾਂ ਮਾੜੀਆਂ ਪੁਸਤਕਾਂ ਪੜ੍ਹ ਕੇ ਮਾੜੀ ਹੋ ਜਾਂਦੀ ਹੈ ਤੇ ਆਪਣੀ ਕੁਲ ਨੂੰ ਅਰ ਸ਼ੁਭ ਗੁਣਾਂ ਨੂੰ ਨਾਸ ਕਰਦੀ ਹੈ, ਇਸ ਤੇ ਇਹਨਾਂ ਤੋਂ ਬਚ ਕੇ ਚਲਣਾ ਯੋਗ ਹੈ।

**ਦੋਹਰਾ-ਚਾਰ ਪਦਾਰਥ ਮੈ ਕਛੂ,**
**ਜਿਨ ਕੈ ਏਕੋ ਨਾਹਿ॥**
**ਜਨਮ ਜਨਮ ਦੁਖ ਹੈ ਤਿਨੈ,**
**ਮਰਨ ਭਲੋ ਜਗ ਮਾਹਿ॥੪॥**

ਅਰਥ–ਚੌਹਾਂ ਪਦਾਰਥਾਂ (੧ ਧਰਮ ੨ ਅਰਥ ੩ ਕਾਮ ੪ ਮੋਖਯ ਵਿਚੋਂ ਜਿਸ ਪੁਰਸ਼ ਕੋਲ ਇਕ ਪਦਾਰਥ ਭੀ ਨਹੀਂ।

ਕਈ ਜਨਮਾਂ ਦਾ ਦੁਖੀ ਜਾਣੋ ਤਿਨ੍ਹਾਂ ਨੂੰ, ਅਤੇ ਅਜੇਹੇ ਜੀਉਣ ਨਾਲੋਂ ਤਿਨ੍ਹਾਂ ਦਾ ਮਰਣਾ ਹੀ ਭਲਾ ਹੈ ਜਗਤ ਵਿਚ।੪।

ਭਾਵ–ਜਿਸ ਪੁਰਸ਼ ਨੂੰ ਧਰਮ ਦੀ ਭੀ ਪ੍ਰਾਪਤ ਨਹੀਂ ਧਨ

ਭੀ ਪ੍ਰਾਪਤ ਨਾ ਹੋਵੇ ਕੰਗਾਲ ਹੋਵੇ ਅਤੇ 'ਕਾਮਨਾ ਭੀ ਕੋਈ ਪੂਰੀ ਨਾ' ਹੋਵੇ ਅਤੇ ਅੰਤ ਨੂੰ ਮੁਕਤੀ ਭੀ ਨਾ ਹੋਇ, ਅਥਵਾ ਇਹਨਾਂ ਵਿਚੋਂ ਇਕ ਪਦਾਰਥ ਭੀ ਪ੍ਰਾਪਤ ਨਹੀਂ ਉਸਦਾ ਜੀਉਣਾ ਕਿਸੇ ਕੰਮ ਨਹੀਂ ਕਿਉਂ ਜੋ ਦੁਖੀ ਪੁਰਸ਼ ਦਾ ਦੁਖ ਵਿਚ ਜੀਉਣ ਨਾਲੋਂ ਮਰਣਾ ਭਲਾ ਹੈ।

**ਦੋਹਰਾ-ਕੰਨਜਾ ਵਰੈ ਕੁਲੀਨ ਕੀ,**
**ਯਦਪਿ ਰੂਪ ਕੀ ਹਾਨਿ ॥**
**ਰੂਪ ਸ਼ੀਲ ਨਹਿ ਨੀਚ ਕੀ,**
**ਕੀਜੈ ਵਜਾਹਿ ਸਮਾਨ ॥੫॥**

ਕੰਨਜਾ=ਲੜਕੀ, ਇਸਤ੍ਰੀ। ਵਰੈ=ਵਿਵਾਹੇ। ਕੁਲੀਨ= ਉਤਮ ਕੁਲ। ਰੂਪ=ਸੁੰਦਰਤਾ। ਹਾਨਿ=ਹਾਨੀ। ਸ਼ੀਲ= ਸਾਂਤਿਸੁਭਾਵ, ਲਜਿਆਵਾਨ।

ਅਰਥ--ਪੁਰਸ਼ ਉਤਮ ਕੁਲ ਦੀ ਕੰਨਯਾ ਅਰਥਾਤ ਇਸਤ੍ਰੀ ਨਾਲ ਵਿਵਾਹ ਕਰੇਂ ਭਾਵੇਂ ਓਹ ਰੂਪ ਹੀਨ ਹੀ ਹੋਵੇ।

ਅਤੇ ਨੀਚ ਕੁਲ ਦੀ ਇਸਤਰੀ (ਕੰਨਯਾ) ਸੁੰਦਰ ਰੂਪਵਾਨ ਤੇ ਸ਼ੀਲ ਸੁਭਾਵ ਵਾਲੀ ਭੀ ਹੋਵੇ ਤਾਂ ਭੀ ਨਾ ਵਿਵਾਹੇ, ਕਿਉਂ ਜੋ ਵਿਵਾਹ 'ਸਾਮਾਨ ਜਾਤੀ' ਵਿਚ ਠੀਕ ਹੈ।

ਭਾਵ—ਉਤਮ ਕੁਲ ਦੀ ਇਸਤਰੀ ਹੋਵੇ ਭਾਵੇਂ ਪੁਰਸ਼ ਹੋਵੇ ਆਪਣੇ ਜਾਤੀ ਕੁਲ ਸੁਭਾਵ ਗੁਣ ਕਰਮ ਨੂੰ ਨਹੀਂ ਭੁਲਦੇ, ਤੈਸੇ ਹੀ ਨੀਚ ਕੁਲ ਜਾਤੀ ਦੇ ਪੁਰਸ਼ ਇਸਤਰੀ ਭੀ ਨੀਚ ਕੁਲ ਜਾਤੀ ਦੇ ਸੁਭਾਵ ਗੁਣ ਕਰਮ ਨੂੰ ਨਹੀਂ ਛਡਦੇ, ਇਸ ਪਰ ਕਈ ਦ੍ਰਿਸ਼ਟਾਂਤ ਹਨ।

ਭਾਵ ਏਹ, ਜੋ ਜਾਤੀ ਸੁਭਾਵ ਕਦੇ ਨਹੀਂ ਹਟਦਾ। ਇਸ ਲਈ ਨੀਚ ਜਾਤੀ ਦੀ ਇਸਤਰੀ ਕਦੇ ਵਿਵਾਹਣੀ ਯੋਗ ਨਹੀਂ ਅਤੇ ਉੱਤਮ ਕੁਲ ਅਰ ਆਪਣੇ ਸਮਾਨ ਜਾਤੀ ਦੀ ਇਸਤ੍ਰੀ ਨਾਲ ਵਿਆਹ ਕਰੇ, ਏਹ ਨੀਤੀ ਦੀ ਵਡੀ ਭਾਰੀ ਸਿੱਖਯਾ ਹੈ।

ਇਸ ਉਪਰਲੇ ਦੋਹਰੇ ਦੀ ਥਾਉਂ ਬਹੁਤ ਚਿਰ ਤੋਂ ਕਿਸੇ ਖੋਟੇ ਪੁਰਸ਼ ਨੇ ਇਹ ਦੋਹਰਾ ਪਾਇਆ ਹੋਇਆ ਹੈ ਜੋ ਬਹੁਤ ਅਯੋਗ ਤੇ ਧਰਮ ਅਰ ਨੀਤੀ ਦੇ ਵਿਰੁਧ ਹੈ।

**ਦੋਹਰਾ-ਨਾਰੀ ਕੁਬਜ ਕੁਰੂਪ ਕੋ,**
**ਚਤੁਰ ਬਜ਼ਾਹਤ ਨਾਹਿ ॥**
**ਹੋਇ ਸਰੂਪ ਕੁਲ ਹੀਨ ਮੈ,**
**ਬਿਆਹਤ ਨਹਿ ਸ਼ਰਮਾਹਿ ॥**

**ਦੋਹਰਾ-ਕੰਚਨ ਹੋਇ ਜੁ ਕੀਚ ਮੈ,**
**ਬਿਖ ਮੈ ਅੰਮ੍ਰਿਤ ਹੋਇ ॥**
**ਵਿਦਯਾ ਨਾਰਿ ਨੀਚ ਪੈ,**
**ਚਾਹੇ ਲੀਜੈ ਸੋਇ ॥੬॥**

ਕੰਚਨ=ਸੋਨਾ। ਕੀਚ=ਚਿੱਕੜ। ਬਿਖ=ਵਿਹੁ। ਅੰਮ੍ਰਿਤ=ਮਰਨ ਤੋਂ ਰਹਿਤ ਕਰਣ ਵਾਲਾ ਜਲ। ਵਿਦਯਾ=ਗੁਣ, ਇਲਮ। ਨਾਰਿ=ਅਗਨੀ। ਪੈ=ਕੋਲ।

ਅਰਥ-ਸੋਨਾ ਭਾਵੇਂ ਚਿੱਕੜ ਵਿਚ ਡਿੱਗਾ ਹੋਵੇ, ਅਰ

ਮਹੁਰੇ (ਜ਼ਹਿਰ) ਵਿਚ ਅੰਮ੍ਰਿਤ ਹੋਵੇ ।

ਇਸੇ ਪ੍ਰਕਾਰ ਵਿਦਯਾ ਅਤੇ ਅਗਨੀ ਭਾਵੇਂ 'ਨੀਚ ਜਾਤੀ ਕੋਲ' ਹੋਵੇ ਤਦ ਪੁਰਸ਼ ਏਹ ਚਾਰੇ ਲੈ ਸਕਦਾ ਹੈ ਕੋਈ ਦੋਸ਼ ਨਹੀਂ ।੬।

ਅਥਵਾ—ਵਿਦਯਾ ਜਾਂ ਕੋਈ ਗੁਣ ਇਸਤਰੀ ਕੋਲ ਹੋਵੇ ਤੇ ਭਾਵੇਂ ਨੀਚ ਪੁਰਸ਼ ਕੋਲ ਹੋਵੇ ਤਦ ਪੁਰਸ਼ ਸਿਖ ਲਵੇ 'ਗੁਣ ਸਿਖਣ ਵਿਚ' ਕੋਈ ਦੋਸ਼ ਜਾਂ ਸ਼ਰਮ ਨਹੀਂ । ਇਸ ਦੇ ਹੋਰ ਭੀ ਕਈ ਅਰਥ ਹੋ ਸਕਦੇ ਹਨ ਪਰ ਓਹ ਅਯੋਗ ਹਨ ।੬।

ਭਾਵ-ਸੋਨਾ ਚਿੱਕੜ ਵਿਚੋਂ, ਅੰਮ੍ਰਿਤ ਵਿਖ ਵਿਚੋਂ ਅਤੇ ਅੱਗ, ਅਤੇ ਵਿਦਯਾ ਇਸਤਰੀ ਕੋਲ ਹੋਵੇ ਅਥਵਾ ਨੀਚ ਕੋਲੋਂ ਭੀ ਲੈ ਲਵੇ ।

**ਦੋਹਰਾ-ਪੁਰਖਨ ਦੇ ਦੁਗਣੀ ਛੁਧਾ,**
**ਸਹਿੰਸਾ ਛੇ ਗੁਣ ਨਾਰਿ ॥**
**ਬੁੱਧਿ ਚੌਗੁਣੀ ਨਾਰਿ ਮੈ,**
**ਕਾਮ ਚਾਰ ਅਰ ਚਾਰ ॥੭॥**

ਛੁਧਾ=ਭੁਖ । ਸਹਿਸਾ । ਫਿਕਰ, ਭਰਮ ।

ਅਰਥ—ਪੁਰਸ਼ ਨਾਲੋਂ ਦੂਣੀ ਭੁੱਖ ਅਤੇ ਸੰਸਾ (ਭਰਮ ਅਥਵਾ ਫਿਕਰ) ਛੀ ਗੁਣਾਂ ਵਧੀਕ ਹੁੰਦਾ ਹੈ ਇਸਤ੍ਰੀ ਵਿਚ ।

ਇਸੇ ਪ੍ਰਕਾਰ ਬੁੱਧੀ ਭੀ ਚਾਰ ਹਿਸੇ ਵਧੀਕ ਹੁੰਦੀ ਹੈ ਇਸਤਰੀ ਵਿਚ, ਅਰ ਕਾਮ ਚੇਸ਼ਟਾ ਅੱਠ ਗੁਣਾ ਵਧੀਕ ਹੁੰਦੀ ਹੈ ।੭।

ਭਾਵ—ਇਥੇ ਸਭ ਗਲਾਂ ਤਾਂ ਤੁਸੀਂ ਪੁਰਸ਼ ਨਾਲੋਂ ਇਸਤ੍ਰੀ ਵਿਚ ਵਧੀਕ ਮੰਨੋਗੇ ਪਰ ਇਹ ਕਹੋਗੇ ਕਿ 'ਬੁੱਧੀ ਕਿਸ ਤਰਾਂ'

ਪੁਰਸ਼ ਨਾਲੋਂ ਚੌਗੁਣੀ ਹੁੰਦੀ ਹੈ ਕਿਉਂ ਜੋ ਇਸੇ ਧਯਾਇ ਦੇ 'ਪਹਿਲੇ ਦੋਹਰੇ ਵਿਚ ਇਸਤਰੀ ਨੂੰ ਮੂਢ ਦਸਿਆ' ਹੈ, ਸੋ ਮਿਤਰੋ ਉਥੇ 'ਵਿਦਆ ਵਲੋਂ ਮੂਢ' ਦਸਿਆ ਹੈ ਤੇ ਇਥੇ ਸੁਭਾਵਕ ਬੁਧੀ ਤਿੱਖੀ ਦਸੀ ਹੈ, ਅਰ ਜੇਕਰ ਆਪ ਵਿਚਾਰੋ ਤਾਂ ਠੀਕ ਹੀ ਇਸਤਰੀ ਦੀ ਬੁੱਧੀ ਵੱਡੀ ਤੇਜ਼ ਹੁੰਦੀ ਹੈ, ਦੇਖੋ 'ਪੁਰਸ਼ ਘਟ ਹੀ ਕਵਿਤਾ ਰਚਦੇ ਹਨ' ਤੇ ਇਸਤਰੀਆਂ ਕੇਹੇ ਕੇਹੇ ਗੀਤ ਤੇ ਰਸੋਈ ਦੇ ਕੰਮ ਕਸੀਦੇ ਸੀਉਣਾ ਪਰੋਣਾ ਕੇਡੀ ਛੋਟੀ ਹੀ ਘਰਾਂ ਵਿਚ ਦੇਖ ਕੇ ਸਿਖ ਕੇ 'ਚਤਰ ਹੋ ਜਾਂਦੀਆਂ ਹਨ' ਅਤੇ ਵਿਦਯਾ ਭੀ 'ਜੋ ਪੜ੍ਹਦੀਆਂ ਹਨ ਸੋ ਪੁਰਸ਼ਾਂ ਨਾਲੋਂ ਤੁਰਤ ਪੜ੍ਹ ਜਾਂਦੀਆਂ ਹਨ'। ਅਤੇ ਸ੍ਰੀ ਕਲਗੀ ਧਰ ਜੀ ਨੇ ਜੋ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ '੪੦੫ ਚਲਿਤ ਲਿਖੇ ਹਨ' ਸੋ ਭੀ ਇਸਤ੍ਰੀਆਂ ਦੀ ਬੁਧੀ ਦਾ ਹੀ ਚਮਕਾਰਾ ਦਸਿਆ ਹੈ, ਹਾਂ ਏਹ ਅਵੱਸ਼ ਠੀਕ ਹੈ ਜੇ ਇਸਤਰੀਆਂ ਦੀ ਬੁੱਧੀ 'ਚੰਗੇ ਕੰਮਾਂ ਵਿਚ ਚਤੁਰ ਘਟ ਹੁੰਦੀ ਹੈ' ਸੋ ਸੰਗਤ ਦਾ ਫਲ ਹੈ ਦੇਖੋ ਜਿਨ੍ਹਾਂ ਇਸਤਰੀਆਂ ਨੂੰ ਚੰਗੀ ਸੰਗਤ ਹੋਈ ਕੇਡੀਆਂ ਚਤੁਰ ਹੋਈਆਂ ਹਨ ਜਿਹਨਾਂ ਦੇ ਗ੍ਰੰਥ ਬਣੇ ਹੋਏ ਅਜ ਵਡੇ ਵਡੇ ਚਤੁਰ ਪੁਰਸ਼ ਭੀ ਬੜੀ ਕਠਨਤਾ ਨਾਲ ਪੜ੍ਹਦੇ ਹਨ ਜਿਹਾ ਕੁ ''ਲੀਲਾਵਤੀ'' ਇਕ ਇਸਤਰੀ ਨੇ ਗਣਿਤ (ਹਿਸਾਬ) ਦਾ 'ਪੁਸਤਕ ਰਚਿਆ ਹੈ' ਜੋ ਇਸਤਰੀ ਬੁਧੀ ਦੀ 'ਗੌਰਵਤਾ' ਪ੍ਰਗਟ ਕਰਦਾ ਹੈ ਸੋ ਲੀਲਾਵਤੀ, 'ਗਾਰਗੀ' ਆਦਿਕ ਅਜੇਹੀਆਂ ਕਈ ਇਸਤਰੀਆਂ ਹੋਈਆਂ ਹਨ।

ਇਸ ਲਈ ਏਹ ਨੀਤੀ ਦਾ ਕਹਿਣਾ ਝੂਠਾ ਨਹੀਂ ਜੋ ਇਸਤਰੀ ਵਿਚ ਬੁੱਧੀ ਚੌਗੁਣੀ ਹੁੰਦੀ ਹੈ।

**ਦੋਹਰਾ-ਦਾਨ ਸ਼ਕਤਿ ਭੋਜਨ ਸ਼ਕਤਿ,**
**ਭੋਗ ਸ਼ਕਤਿ ਰਤਿ ਜਾਹਿ ॥**

**ਉਤਮ ਤ੍ਰਿਯ ਅਰ ਬਿਭੋ ਜਗ,**
**ਬਡ ਤਪਸਾ ਫਲਆਹਿ ॥੮॥**

ਬਿਭੋ=ਬਿਭੂਤੀ, ਏਸ੍ਵਰਯ। ਰਤਿ=ਪ੍ਰੇਮ ਜਾਂ ਪਿਆਰ।

ਅਰਥ—ਦਾਨ ਦੇਣ ਦੀ ਸਮਰਥਾ ਅਰ ਭੋਜਨ ਦੇ ਪਚਾਣ ਦਾ ਬਲ, ਅਤੇ ਭੋਗ ਭੋਗਣ ਦਾ ਬਲ (ਅਰਥਾਤ ਸ਼ਰੀਰ ਅਰੋਗ ਹੋਵੇ, ਕਿਉਂ ਜੋ ਜਿਸ ਦਾ ਸ਼ਰੀਰ ਅਰੋਗ ਹੈ ਓਹ ਖਾ, ਪੀ, ਪਹਿਨ, ਦੇਖ, ਫਿਰ, ਮੇਲ ਆਦਿਕ ਸਭ ਕੰਮ ਕਰ ਸਕਦਾ ਹੈ ਇਥੇ ਭੋਗ ਦਾ ਅਰਥ ਸਾਰਿਆਂ ਇੰਦ੍ਰੀਆਂ ਵਲ ਲਗਦਾ ਹੈ ਅਰ ਆਪਣੀ ਇਸਤਰੀ ਨਾਲ 'ਗਮਨ ਕਰਣਾ' ਭੀ ਹੈ ਸੋ ਜੇਕਰ ਸ਼ਰੀਰ ਅਰੋਗ ਹੈ ਤਾਂ ਸਭ ਇੰਦਰੇ ਆਪਣਾ ਆਪਣਾ ਕੰਮ ਕਰ ਸਕਦੇ ਸਨ) ਅੰਤੇ ਜੋ ਪ੍ਰੀਤਵਾਨ ਅਰਥਾਤ ਸਭ ਨਾਲ ਪਰੇਮ ਕਰਦਾ ਹੈ।

ਅਰ ਜਿਸ ਦੀ ਇਸਤਰੀ ਬੜੀ ਸਰੇਸ਼ਟ ਗੁਣਾਂ ਵਾਲੀ ਹੈ ਅਰ ਸੰਸਾਰ ਦੇ ਪਦਾਰਥ ਪ੍ਰਾਪਤ ਹਨ ਸੋ ਜਾਣੋ ਵਡੇ ਭਾਰੇ ਤਪ ਦਾ ਫਲ ਤਿਸ ਨੂੰ ਮਿਲਿਆ ਹੈ।੮।

ਭਾਵ—ਜਿਸ ਨੇ ਪਿਛਲੇ ਜਨਮਾਂ ਵਿਖੇ ਵਡੇ ਭਾਰੇ ਤਪ ਕੀਤੇ ਹਨ ਉਸ ਪੁਰਸ਼ ਨੂੰ ਉਪਰ ਲਿਖੇ ਪਦਾਰਥ ਮਿਲਦੇ ਹਨ।

**ਦੋਹਰਾ-ਆਗਜਾ ਕਾਰੀ ਪੁਤ੍ਰ ਹੁਇ,**
**ਅਰ ਮਿਠ ਬੋਲੀ ਨਾਰਿ ॥**
**ਧਨ ਅਪਨਾ ਸੰਤੋਖ ਮਨ,**
**ਚਾਰ ਸੂਰਗ ਸੰਸਾਰ ॥੯॥**

ਆਗਯਾ ਕਾਰੀ=ਕਹਿਣਾ ਮੰਨਣ ਵਾਲਾ।

ਅਰਥ—ਜਿਸ ਪੁਰਸ਼ ਦੇ ਆਗਯਾ ਦੇ ਮੰਨਣ ਵਾਲਾ ਪੁਤ੍ਰ ਹੋਵੇ ੧ ਅਤੇ ਮਿਠੇ ਬਚਨ ਬੋਲਣ ਵਾਲੀ ਇਸਤਰੀ ਹੋਵੇ ੨।

ਅਰ ਆਪਣੇ ਕੋਲ ਧਨ ਪਦਾਰਥ ਹੋਵੇ ੩ ਅਤੇ ਮਨ ਵਿਖੇ ਸੰਤੋਖ ਹੋਵੇ ੪, ਤਾਂ ਉਸ ਪੁਰਸ਼ ਨੂੰ ਇਹ ਚਾਰੇ ਵਸਤਾਂ ਸਵਰਗ ਦੇ ਤੁਲ ਹਨ ਇਸ ਸੰਸਾਰ ਵਿਚ।੯।

ਭਾਵ—ਜਿਸ ਪੁਰਸ਼ ਦਾ ਕਹਿਆ ਮੰਨਣ ਵਾਲਾ ਪੁੱਤਰ ਤੇ ਪਿਆਰੀ ਮਿਠੀ ਬਾਣੀ ਬੋਲਣ ਵਾਲੀ ਸਰੇਸ਼ਟ ਗੁਣਵਾਨ ਅਰ ਇਛਿਆ ਅਨੁਸਾਰ ਇਸਤ੍ਰੀ ਹੋਵੇ, ਧਨੀ ਹੋਵੇ ਤੇ ਮਨ ਵਿਖੇ ਸੰਤੋਖ ਹੋਵੇ ਤ੍ਰਿਸ਼ਨਾਵਾਨ ਨਾ ਹੋਵੇ ਉਹ ਪੁਰਸ਼ ਇਥੇ ਹੀ ਸੁਰਗ ਵਿਚ ਵਸਦਾ ਹੈ, ਅਰ ਜੇਕਰ ਇਸ ਦੇ ਵਿਰੁਧ ਅਰਥਾਤ ਪੁਤਰ ਆਗਯਾਕਾਰੀ ਨਹੀਂ, ਇਸਤਰੀ ਕੁਲਹਿਣੀ ਹੈ, ਧਨ ਭੀ ਆਪਣਾ ਨਹੀਂ ਅਰ ਸੰਤੋਖ ਨਹੀਂ ਤ੍ਰਿਸ਼ਨਾਲੂ ਹੈ ਤਾਂ ਉਸ ਨੂੰ ਇਥੇ ਹੀ ਨਰਕ ਜਾਣੋ ਕਿਉਂ ਜੋ ਸੰਸਾਰ ਵਿਚ ਪ੍ਰਤੱਖ ਤਾਂ ਇਸ ਤੋਂ ਪਰੇ ਹੋਰ ਕੋਈ ਸੁਰਗ ਤੇ ਨਰਕ ਜਾਂ ਸੁਖ ਤੇ ਦੁਖ ਹੀ ਨਹੀਂ ਅਰ ਜੇਕਰ ਇਸ ਤੋਂ ਵਧ ਕੇ ਤੇ ਸਦਾ ਸੁਖ ਹੈ ਤਾਂ ਕੇਵਲ ਵਾਹਿਗੁਰੂ ਦੇ ਨਾਮ ਜਪਣ ਵਿਚ ਹੈ। ਯਥਾ—

ਗੁਰਵਾਕ—ਜਉ ਸੁਖ ਕਉ ਚਾਹੈ ਸਦਾ ਸਰਨ ਰਾਮ ਕੀ ਲੇਹੁ॥

**ਦੋਹਰਾ-ਪੁਤ੍ਰਨਿ ਪਾਲੈ ਪਿਤਾ ਸੋ,**
**ਸੁਤ ਪਿਤ ਆਗਜਾ ਮਾਹਿ॥**
**ਮਿਤ੍ਰ ਸੋ ਜੁ ਸਾਚਾ ਰਹੈ,**
**ਨਾਰਿ ਪਤਿਬ੍ਰਤ ਆਹਿ॥੧੦॥**

ਪੁਤ੍ਰਨਿ=ਪੁੱਤ੍ਰਾਂ। ਸੁਤ=ਪੁੱਤ੍ਰ। ਨਾਰਿ=ਇਸਤ੍ਰੀ।

ਪਤਿਬ੍ਰਤ=ਪਤੀ ਹੀ ਜਿਸ ਦਾ ਧਰਮ ਹੈ ।

ਅਰਥ–ਜੋ ਪੁੱਤ੍ਰਾਂ ਦੀ ਪਾਲਣਾ ਕਰਦਾ ਹੈ ਪਿਤਾ ਓਹ ਹੈ, ਅਤੇ ਪੁੱਤਰ ਉਹੋ ਹੈ ਜੋ ਆਪਣੇ ਪਿਤਾ ਦੀ ਆਗਯਾ ਵਿਚ ਹੋਵੇ ।

ਅਤੇ ਮਿੱਤਰ ਸੋ ਹੈ ਜੋ 'ਸੱਚਾ ਰਹਿੰਦਾ ਹੈ', ਅਰ ਇਸਤ੍ਰੀ ਓਹ ਹੈ ਜੋ ਪਤੀਬ੍ਰਤਾ ਧਰਮ ਵਾਲੀ ਹੈ ।੧੦।

ਭਾਵ–ਪਿਤਾ ਦਾ ਏਹ ਧਰਮ ਹੈ ਜੋ ਸੰਤਾਨ ਦੀ ਪਾਲਣਾ ਕਰਣੀ ਵਿਦਯਾ ਪੜ੍ਹਾਉਣਾ ਗੁਣਵਾਨ ਕਰਣਾ, ਤੇ ਪੁਤ੍ਰ ਦਾ ਏਹੋ ਧਰਮ ਹੈ ਕਿ ਮਾਤਾ ਪਿਤਾ ਦੀ ਆਗਿਆ ਮੰਨਣੀ ਤੇ ਸੇਵਾ ਕਰਣੀ, ਅਰ ਮਿਤ੍ਰਾਂ ਦਾ ਧਰਮ ਹੈ ਜੋ ਸੱਚ ਦਾ ਵਿਹਾਰ ਕਰਣਾ, ਇਸੇ ਪ੍ਰਕਾਰ ਇਸਤਰੀ ਦਾ ਧਰਮ ਹੈ ਜੋ ਪਤੀ ਬ੍ਰਤਾ ਧਰਮ ਵਿਚ ਪੱਕੀ ਰਹੇ ਅਰਥਾਤ ਆਪਣੇ ਪਤੀ ਤੋਂ ਬਿਨਾਂ ਹੋਰ ਸਭ ਨੂੰ ਪਿਤਾ ਪੁਤਰ ਭਰਾ ਵਾਂਗੂ ਜਾਣੇ ਕਿਸੇ ਨੂੰ ਖੋਟੀ ਦ੍ਰਿਸ਼ਟੀ ਨਾਲ ਨਾ ਦੇਖੇ ਤੇ ਪਤੀ ਦੇ ਸਾਮਾਨ ਕਿਸੇ ਮਨੁਖ ਨੂੰ ਤਾਂ ਕਿਧਰੇ ਰਿਹਾ ਦੇਵਤਾ ਨੂੰ ਵੀ ਨਾ ਜਾਣੇ ।

**ਦੋਹਰਾ–ਮੁਖ ਮੀਠਾ ਪਾਛੈ ਕੁਟਿਲ,**
**ਛਾਡ ਦੇਹੁ ਵਹਿ ਮਿਤ੍ਰ ॥**
**ਜਿਉ ਵਿਖ ਕੇ ਘਟ ਮੁਖ ਦੁਗਧ,**
**ਤਿਉ ਤਹਿ ਜਾਨ ਚਰਿਤ੍ਰ ॥੧੧।**

ਮੁਖ=ਮੂੰਹ (ਸਾਹਮਣੇ) । ਵਿਖ=ਵਿਹੁ । ਘਟ=ਘੜਾ ।
ਦੁਗਧ=ਦੁਧ । ਕੁਟਿਲ=ਖੋਟਾ ।

ਅਰਥ–ਜੋ ਮੂੰਹ ਸਾਹਮਣੇ ਤਾਂ ਮਿਠੀਆਂ (ਹਿਤ ਦੀਆਂ) ਗੱਲਾਂ ਕਰੇ ਤੇ ਪਿੱਠ ਪਿਛੇ ਬੁਰਿਆਈ ਕਰਕੇ ਕੰਮ ਵਿਗਾੜ ਦੇਵੇ

ਤਾਂ ਅਜੇਹੇ ਮਿਤਰ ਦੀ ਮਿਤਰਤਾ ਨੂੰ ਛਡ ਦਿਓ।

ਜੈਸੇ ਵਿਹੁ ਦੇ ਭਰੇ ਹੋਏ ਘੜੇ ਦੇ ਮੂੰਹ ਉਪਰ ਦਿਖਾਵੇ ਮਤ੍ਰ ਦੁਧ ਪਿਆ ਹੋਵੇ ਤੈਸੇ ਹੀ ਉਸ ਮਿਤਰ ਦੇ ਚਲਿਤਰ ਜਾਣੋ ।੧੧।

ਭਾਵ–ਜੋ ਮਿਤਰ ਮੂੰਹ ਦਾ ਮਿਠਾ ਤੇ ਮਨ ਦਾ ਖੋਟਾ ਹੋਵੇ ਤਿਸ ਨਾਲ ਮਿਤ੍ਰਤਾ ਕਦੇ ਨਹੀਂ ਕਰਣੀ, ਉਸ ਦਾ ਵਿਸਾਹ ਨਹੀਂ ਕਰਣਾ ਕਿਉਂ ਜੋ ਓਹ ਤਾਂ ਏਹੋ ਜੇਹਾ ਹੈ ਜੇਹਾ ਸਾਰਾ ਘੜਾ ਵਿਹੁਦਾ ਭਰਕੇ ਤੇ ਉਤੋਂ ਉਸ ਦੇ ਦੁਧ ਪਾ ਕੇ ਮੂੰਹ ਭਰ ਦੇਈਏ ਸੋ ਉਸ ਵਿਚ ਤਾਂ ਵਿਹੁ ਭਰੀ ਹੋਈ ਹੈ ਉਪਰੋਂ ਦੁਧ ਜਾਂ ਖੰਡ ਦੇਖ ਕੇ ਨਾ ਭਰਮ ਜਾਓ, ਇਸੇ ਤਰ੍ਹਾਂ ਪਰਖ ਕੇ ਸਚੇ ਮਿਤਰ ਬਨਾਓ ਕਪਟੀ ਮਿਤ੍ਰਾਂ ਤੋਂ ਲਾਭ ਨਹੀਂ ਸਗੋਂ ਹਾਨੀ ਹੈ।

**ਦੋਹਰਾ-ਸ਼ੱਤਰੂ ਹੋਇ ਕੈ ਜੌ ਕਰੈ,**
**ਮਿਤ੍ਰਾਈ ਕੀ ਬਾਤ ॥**
**ਤਹਿ ਵਿਸ਼੍ਵਾਸ ਨ ਕੀਜੀਏ,**
**ਅੰਤ ਕਰੈ ਵਹਿ ਘਾਤ ॥੧੨॥**

ਸ਼ੱਤਰੂ=ਵੈਰੀ। ਜੌਂ=ਜੇਕਰ। ਮਿਤ੍ਰਾਈ=ਮਿੱਤ੍ਰਾਂ ਵਾਲੀ। ਤਹਿ=ਤਿਸ। ਵਿਸ੍ਵਾਸ=ਵਿਸਾਹ। ਘਾਤ=ਮਾਰਨਾ, ਹਾਨੀ।

ਅਰਥ–ਜੋ ਪੁਰਸ਼ ਵੈਰੀ ਹੋ ਕੇ ਮਿਤ੍ਰਾਂ ਵਾਲੀਆਂ ਗਲਾਂ ਕਰੇ। ਜਿਸ ਸ਼ੱਤਰੂ ਰੂਪ ਮਿੱਤ੍ਰ ਦਾ ਵਿਸਾਹ ਨਹੀਂ ਕਰਣਾ ਕਿਉਂ ਜੋ ਓੜਕ ਕਦੇ ਨ ਕਦੇ ਓਹ ਨਾਸ ਹੀ ਕਰੇਗਾ। ਭਾਵ ਧੋਖਾ ਦੇ ਕੇ ਹਾਨੀ ਕਰੇਗਾ।੧੨।

ਭਾਵ–ਜੋ ਪਹਿਲੋਂ ਵੈਰੀ ਹੋਵੇ ਤੇ ਫੇਰ ਮਿਤ੍ਰ ਬਣ ਕੇ ਮਿਤ੍ਰਾਚਾਰੀ ਦੀਆਂ ਗੱਲਾਂ ਬਾਤਾਂ ਕਰੇ ਸੋ ਤਿਸ ਦੀਆਂ ਮਿੱਠੀਆਂ ੨

ਗੱਲਾਂ ਪਰ ਨਿਸਚਾ ਨਹੀਂ ਕਰਨਾ ਚਾਹੀਦਾ ਕਿਉਂ ਜੋ ਜਦੋਂ ਓਹਦਾ ਦਾਉ ਲਗੇਗਾ ਨਾਸ਼ ਕਰੇਗਾ ਅਥਵਾ ਹਾਨੀ ਕਰੇਗਾ।

**ਦੋਹਰਾ-ਸ਼ਸਤ੍ਰ ਪਾਨ ਸ੍ਰਿੰਗੀ ਨਖੀ,**
**ਨਦੀ ਨ੍ਰਿਪਤਿ ਅਰ ਨਾਰਿ॥**
**ਇਨਕਾ ਕਯਾ ਇਤਬਾਰ ਹੈ,**
**ਰਹੀਐ ਆਪ ਸੰਭਾਰਿ॥੧੩॥**

ਸ਼ਸਤ੍ਰ=ਹਥਿਆਰ। ਪਾਨ=ਹਥ। ਸ੍ਰਿੰਗੀ=ਸਿੰਗਾਂ ਵਾਲਾ ਪਸ਼ੂ ਬੈਲ, ਝੋਟਾ ਆਦਿਕ। ਨਖੀ=ਨਵਾਂ ਵਾਲਾ ਪਸ਼ੂ, ਸ਼ੇਰ ਆਦਿਕ। ਨਦੀ=ਦਰਿਆ। ਨ੍ਰਿਪਤਿ=ਰਾਜਾ। ਨਾਰਿ=ਇਸਤ੍ਰੀ।

ਅਰਥ-ਸ਼ਸਤ੍ਰ ਧਾਰੀ ਪੁਰਖ, ਸਿੰਗਾਂ ਵਾਲੇ ਪਸ਼ੂ, ਤੇ ਨੌਹਾਂ ਵਾਲੇ ਜੀਵ, ਦਰਿਆ, ਰਾਜਾ, ਅਤੇ ਇਸਤ੍ਰੀ।

ਇਹਨਾਂ ਸਭਨਾਂ (ਉਪਰ ਲਿਖਿਆਂ) ਦਾ ਕੁਝ ਭਰੋਸਾ ਨਹੀਂ ਇਸ ਲਈ ਇਨ੍ਹਾਂ ਤੋਂ ਆਪਣਾ ਆਪ ਬਚਾਉਣਾ ਯੋਗ ਹੈ।੧੩।

ਭਾਵ-ਜਿਸ ਦੇ ਹੱਥ ਵਿਚ ਹਥਿਆਰ ਹੋਵੇ ਉਸ ਦਾ ਵਿਸਾਹ ਨਾ ਕਰੋ, ਇਸ ਤਰ੍ਹਾਂ ਸਿੰਗਾਂ ਵਾਲੇ ਪਸ਼ੂ ਸਾਹਣ, ਗਊ, ਸੰਢੇ ਆਦਿਕਾਂ ਦਾ ਵਿਸਾਹ ਨਾ ਕਰੋ ਕਿਉਂ ਜੋ ਇਸ ਤੇ ਕਈ ਦ੍ਰਿਸ਼ਟਾਂਤ ਹਨ, ਢਗੇ ਨੇ ਸਿੰਗ ਮਾਰਿਆ ਤੇ ਫਲਾਣਾ ਮਰ ਗਿਆ ਤੇ ਇਵੇਂ ਹੀ ਨੌਹਾਂ ਵਾਲੇ ਬਾਂਦਰ ਸ਼ੇਰ, ਰਿੱਛ, ਬਿੱਲੀ ਆਦਿਕ, ਇਕ ਪਹੁੰਚੇ ਨਾਲ ਜਾਨ ਕੱਢ ਲੈਂਦੇ ਹਨ, ਅਤੇ ਨਦੀ ਭੀ ਢਾਹ ਲਾ ਕੇ ਪਿੰਡਾਂ ਦੇ ਪਿੰਡ ਗਰਕ ਕਰ ਦੇਂਦੀ ਹੈ, ਅਰ ਰਾਜਾ ਨੇ ਜ਼ਰਾ ਕੁ ਕ੍ਰੋਧ ਕੀਤਾ ਤੇ ਸਭ ਘਾਣ ਬੱਚਾ ਪੀੜਿਆ ਗਿਆ, ਤੈਸੇ

ਹੀ ਇਸਤਰੀ ਤੋਂ ਇਥੇ ਖੋਟੀ ਇਸਤਰੀ ਹੈ, ਇਸ ਲਈ ਖੋਟੀ ਇਸਤਰੀ ਪਰ ਭੀ ਵਿਸਾਹ ਨਹੀਂ ਕਰਨਾ ਚਾਹੀਦਾ, ਕਿਉਂ ਜੋ ਇਸਤਰੀ ਡਾਢੀ ਸਰਲ ਚਿੱਤ ਹੁੰਦੀ ਹੈ ਇਸ ਨੂੰ ਖੋਟੀਆਂ ਇਸ-ਤਰੀਆਂ ਭ੍ਰਮਾ ਕੁਕਰਮ ਕਰਾਉਂਦੀਆਂ ਹਨ ਇਸ ਲਈ ਇਨ੍ਹਾਂ ਸਭਨਾਂ ਦਾ ਕਦੇ ਵਿਸਾਹ ਕਰਣਾ ਯੋਗ ਨਹੀਂ।

**ਦੋਹਰਾ-ਮਨ ਮੈ ਕਾਰਜ ਚਿਤਵੀਐ,**
**ਕਹੀਐ ਨਹਿ ਪ੍ਰਗਟਾਇ।**
**ਗੋਪ ਰਾਖੀਐ ਮੰਤ੍ਰ ਜਿਉਂ,**
**ਪ੍ਰਗਟ ਨਿਫਲ ਹੁਇ ਜਾਇ।੧੪।**

ਕਾਰਜ=ਕੰਮ, ਚਿਤਵੀਐ=ਵਿਚਾਰੀਏ, ਸੋਚੀਏ। ਨਹਿ= ਨਹੀਂ। ਪ੍ਰਗਟਾ ਇ=ਪ੍ਰਗਟ, ਹਰ ਇਕ ਨੂੰ ਦਸਣਾ। ਗੋਪ= ਗੁਪਤ, ਗੂੜਾ। ਨਿਫਲ=ਫਲ ਤੋਂ ਬਿਨਾ, ਪੂਰਾ ਨਾ ਹੋਣਾ।

ਅਰਥ—ਜੋ ਕੰਮ ਕਰਣ ਵਾਸਤੇ ਆਪਣੇ ਮਨ ਵਿਚ ਵਿਚਾਰੀਏ ਉਸ ਕੰਮ ਨੂੰ ਪ੍ਰਗਟ ਨਾ ਕਰੀਏ।

ਗੁਪਤ ਰਖੀ ਦਾ ਮੰਤ੍ਰ ਜਿਸ ਤਰ੍ਹਾਂ ਜੇ ਓਹ ਪ੍ਰਗਟ ਕਰਕੇ ਜਪੀਏ ਤਾਂ ਨਿਸਫਲ ਹੋ ਜਾਂਦਾ ਹੈ।੧੪।

ਭਾਵ—ਜੋ ਕਾਰਜ ਕਰਣਾ ਹੋਵੇ ਓਹ ਪਹਿਲੇ ਪੱਕੀ ਤਰ੍ਹਾਂ ਨਾਲ ਗੁਪਤ ਹੀ ਪੂਰਾ ਕਰਕੇ ਫੇਰ ਲੋਕਾਂ ਵਿਚ ਪ੍ਰਗਟ ਕਰੇ, ਜੇਕਰ ਕੀਤੇ ਤੋਂ ਬਿਨਾਂ ਹੀ ਪ੍ਰਗਟ ਕਰੋਗੇ ਤਾਂ ਕਈ ਤਰਾਂ ਦੇ ਉਸ ਵਿਚ ਵਿਘਨ ਪੈ ਜਾਂਦੇ ਹਨ ਅਰ ਉਸ ਕੰਮ ਦੇ ਸਿਧ ਹੋਣ ਵਿਚ ਹਾਨੀ ਹੋ ਜਾਂਦੀ ਹੈ।

**ਦੋਹਰਾ-ਸਰਪ ਕ੍ਰੂਰ ਹੈ ਜਗਤ ਮੈ,**
**ਖਲ ਸੈਰਪਨ ਤੇ ਕ੍ਰੂਰ ॥**
**ਸਰਪ ਕ੍ਰੂਰ ਕੋ ਮੰਤ੍ਰ ਹੈ,**
**ਖਲ ਕੋ ਮੰਤ੍ਰ ਨ ਮੂਰ ॥੧੫॥**

ਕ੍ਰੂਰ=ਖੋਟਾ। ਖਲ=ਮੂਰਖ। ਮੂਰ=ਮੂਲ, ਬੂਟੀ ਜਾਂ ਦਾਰੂ।

ਅਰਥ-ਸੱਪ ਸਭ ਨਾਲੋਂ ਖੋਟਾ ਹੈ ਸਾਰੇ ਸੰਸਾਰ ਵਿਚ, ਪਰ ਮੂਰਖ ਪੁਰਸ਼ ਸੱਪ ਨਾਲੋਂ ਭੀ ਬੁਰਾ ਹੈ।

ਕਿਉਂ ਜੋ ਸਰਪ ਖੋਟੇ (ਦੇ ਵੱਸ ਕਰਣ) ਦਾ ਮੰਤਰ ਹੈ, ਪਰ ਮੂਰਖ ਪੁਰਸ਼ ਦੇ ਵਸ ਕਰਣ ਦਾ ਕੋਈ ਮੰਤ੍ਰ ਮੂਲੋਂ ਹੀ ਨਹੀਂ ਹੈ। ਅਥਵਾ ਮੂਰਖ ਦੇ ਵੱਸ ਕਰਣ ਦਾ ਨਾ ਕੋਈ ਮੰਤਰ ਹੈ ਤੇ ਨਾ ਕੋਈ ਬੂਟੀ ਤੇ ਨਾ ਦਾਰੂ ਹੀ ਹੈ।੧੫।

ਭਾਵ-ਜਗਤ ਦੇ ਸਭ ਜੀਵਾਂ ਤੋਂ ਸੱਪ ਬੁਰਾ ਵਿਹੁ ਦਾ ਭਰਿਆ ਅਰ ਦੁਖਦਾਈ ਹੈ ਪਰ ਮੂਰਖ ਪੁਰਸ਼ ਸੱਪ ਨਾਲੋਂ ਭੀ ਵਧੀਕ ਵਿਹੁ ਭਰਿਆ ਖੋਟਾ ਦੁਖਦਾਈ ਹੈ ਤੇ ਸੱਪ ਨਾਲੋਂ ਵਧੀਕ ਇਸ ਲਈ ਬੁਰਾ ਹੈ ਜੋ ਸੱਪ ਨੂੰ ਤਾਂ ਮੰਤ੍ਰ ਕਰਕੇ ਮੰਤ੍ਰੀ ਵੱਸ ਕਰ ਲੈਂਦੇ ਹਨ ਤੇ ਮੂਰਖ ਦੇ ਵੱਸ ਕਰਣ ਦਾ ਮੂਲੋਂ ਹੀ ਕੋਈ ਮੰਤਰ ਸੰਸਾਰ ਵਿਖੇ ਨਹੀਂ ਹੈ।

ਅਥਵਾ-ਸੱਪ ਦੇ ਵੱਸ ਕਰਣ ਦਾ ਤਾਂ ਮੰਤਰ ਹੈ ਪਰ ਮੂਰਖ ਦੇ ਵੱਸ ਕਰਣ ਦਾ ਨਾ ਕੋਈ ਮੰਤਰ ਤੇ ਨਾ ਕੋਈ ਬੂਟੀ ਜਾਂ ਦਵਾਈ ਹੈ।

**ਦੋਹਰਾ-ਮੂਰਖਤਾਈ ਕਸ਼ਟ ਹੈ,**
**ਤਾਂਤੇ ਕਸ਼ਟ ਬਿਦੇਸ਼ ॥**

**ਪਰਾਧੀਨ ਤਾਂਤੇ ਕਸ਼ਟ,**
**ਜਾਮੈ ਸਦਾ ਕਲੇਸ਼ ॥੧੬॥**

ਮੂਰਖਤਾਈ=ਮੂਰਖਪੁਨਾ। ਕਸ਼ਟ=ਦੁਖ। ਬਿਦੇਸ਼=ਪ੍ਰਦੇਸ਼
ਪਰਾਧੀਨ=ਪਰਵਸ। ਕਲੇਸ਼=ਦੁਖ।

ਅਰਥ—(ਸੰਸਾਰ ਵਿਚ ਭਾਵੇਂ) ਮੂਰਖਤਾ ਦੁੱਖ ਰੂਪ ਹੈ ਪਰ ਤਿਸ ਨਾਲੋਂ ਦੁੱਖ ਹੈ ਪਰਦੇਸ ਵਿਚ।

ਅਤੇ 'ਪਰਵੱਸ ਰਹਿਣਾ' ਓਹਨਾਂ ਦੋਹਾਂ ਨਾਲੋਂ ਬਹੁਤ ਦੁੱਖ-ਦਾਈ ਹੈ ਕਿਉਂਕਿ ਜਿਸ ਵਿਚ ਸਦਾ ਹੀ ਦੁਖ ਰਹਿੰਦਾ ਹੈ।੧੬।

ਭਾਵ—ਪੁਰਖ ਮੂਰਖ ਦੀ ਸੰਗਤ ਕਰਕੇ ਦੁਖ ਪਾਉਂਦਾ ਹੈ, ਅਤੇ ਪਰਦੇਸ ਵਿਚ ਉਸ ਨਾਲੋਂ ਵੀ ਵਧੀਕ ਦੁੱਖ ਹੁੰਦੇ ਹਨ ਅਤੇ ਜੋ 'ਪਰ ਅਧੀਨ ਹੈ' ਉਸ ਨੂੰ ਤਾਂ ਸਦਾ ਹੀ ਦੁੱਖ ਰਹਿੰਦਾ ਹੈ।

ਇਤਿ ਸ਼੍ਰੀ ਚਾਣਕ ਨੀਤੀ ਦਰਪੱਣ ਬਾਲ ਬੋਧਨੀ ਟੀਕਾ
ਸਹਿਤ ਦੂਸਰਾ ਧਯਾਇ ਸਮਾਪਤ।੨।

ੑੑ੦ੑ

# ਤੀਜਾ ਅਧਯਾਇ ਅਰੰਭ

**ਦੋਹਰਾ-ਬਹੁ ਵਿਕਾਰ ਹੈ ਲਾਡ ਮੈ,**
**ਤਾੜਨ ਮੈਂ ਅਬਿਕਾਰ ॥**
**ਤਾਂਤੇ ਸੁਤ ਅਰ ਸਿੱਖ ਕੋ,**
**ਤਾੜਨ ਬਹੁ ਗੁਣਕਾਰ ॥੧॥**

ਬਿਕਾਰ=ਔਗੁਣ। ਲਾਭ=ਪਿਆਰ। ਤਾੜਨ=ਤਾੜਨਾ ਡਰ=ਥੋੜਾ ਦੰਡ। ਅਬਿਕਾਰ=ਨਹੀਂ ਔਗੁਣ। ਸੁਤ=ਪੁੱਤਰ। ਸਿੱਖ=ਸੇਵਕ, ਸ਼ਾਗਿਰਦ=ਵਿਦਯਾਰਥੀ।

ਅਰਥ—ਬਹੁਤ ਔਗੁਣ ਹਨ ਲਾਡ ਕਰਨ ਵਿਚ ਅਤੇ ਤਾੜਨਾ ਰੱਖਣ ਵਿਚ ਕੋਈ ਬਿਕਾਰ ਨਹੀਂ।

ਇਸ ਲਈ ਪੁੱਤਰ ਅਰ ਸਿੱਖ ਨੂੰ ਤਾੜਨਾ ਰਖਨੀ ਸਗੋਂ ਬਹੁਤ ਗੁਣਦਾਇਕ ਹੈ।੧।

ਭਾਵ—ਸੰਤਾਨ ਨੂੰ 'ਹਦੋਂ ਵਧ ਕੇ ਲਾਡਲੇ ਰੱਖਣ' ਵਿਚ ਬਹਤ ਔਗੁਣ ਹਨ, ਪਹਿਲਾਂ ਤੇ ਲਾਡਲੀ ਸੰਤਾਨ ਨੂੰ ਕੋਈ ਗੁਣ ਸਿਖਾਇਆ ਜਾਵੇ ਤਾਂ ਕੋਈ ਔਗੁਣ ਨਹੀਂ ਨਿਕਲਦਾ, ਇਸ ਲਈ ਪੁਤਰ ਅਤੇ ਸ਼ਾਗਿਰਦ ਨੂੰ ਤਾੜਨਾ ਹੀ ਰਖਣੀ ਗੁਣਦਾਇਕ ਹੈ, ਇਸੇ ਇਹ ਨਾ ਸਮਝਣਾ ਜੋ ਲਾਡ ਪਿਆਰ ਕਰੇ ਹੀ ਨਾ, ਹਾਂ ਸਗੋਂ ਪੁਰਸ਼ ਲਾਡ ਪਿਆਰ ਕਰੇ ਪਰ ਜਿਸ ਵੇਲੇ ਤਕ ਇਸ ਅਗਲੇ ਛੰਦ ਵਿਚ ਲਿਖਿਆ ਹੈ।

**ਦੋਹਰਾ-ਪਾਂਚ ਬਰਖ ਤਕ ਲਾਡ ਹੈ,**
**ਤਾੜਨ ਹੈ ਖਟ ਮਾਹਿ ॥**
**ਪੁਤ੍ਰ ਮਿਤ੍ਰ ਸਮ ਹੋਤ ਹੈ,**
**ਜਬ ਖੋੜਸ ਤਕ ਜਾਹਿ ॥੨॥**

ਬਰਖ=ਵਰ੍ਹਾ। ਖਟ=ਛੀ। ਖੋੜਸ=੧੬। ਸਮ=ਬਰਾਬਰ।

ਅਰਥ—ਪੰਜ ਵਰ੍ਹੇ ਤੀਕਰ (ਸੰਤਾਨ ਨਾਲ) ਲਾਡ ਪਿਆਰ ਕਰਨਾ ਯੋਗ ਹੈ ਤੇ ਤਾੜਨਾ ਵਿਚ ਰਖਣਾ ਚਾਹੀਦਾ ਹੈ ਛਿਆਂ ਵਰ੍ਹਿਆਂ ਤੋੜੀ।

ਪੁੱਤਰ ਮਿੱਤਰ ਦੇ ਤੁੱਲ ਹੋ ਜਾਂਦਾ ਹੈ ਜਦੋਂ ਓਹ ਸੋਲਾਂ ਵਰ੍ਹਿਆਂ ਦਾ ਹੋ ਜਾਵੇ।੨।

ਭਾਵ-ਸੰਤਾਨ ਜਦ ਤੀਕ ਪੰਜ ਵਰ੍ਹੇ ਦੀ ਨਹੀਂ ਹੋਈ ਤਦ ਤੀਕ ਤਾਂ ਇਸ ਨਾਲ ਲਾਡ ਪਿਆਰ ਕਰੇ, ਪਰ ਜਦ ਪੰਜ ਵਰ੍ਹੇ ਤੋਂ 'ਟੱਪ ਕੇ' ਛੀਵੇ ਵਰੇ ਵਿਚ 'ਪੈਰ ਰਖੇ' ਫੇਰ ਲਾਡਲੀ ਗਲ ਨਾ ਕਰੇ, ਵਿਦਿਆ ਆਦਿਕ ਗੁਣ ਸਿਖਾਵੇ ਤੇ ਤਾੜਨਾ ਰਖੇ, ਅਤੇ ਜੇਕਰ ਓਹ ਸ਼ੁਭ ਗੁਣ ਵਿਦਿਆ ਆਦਿਕ ਸਿਖ ਜਾਵੇਗਾ ਤਦ ਸੋਲਾਂ ਵਰ੍ਹਿਆਂ ਦੇ ਹੋਣੇ ਪਰ ਓਹੀ ਪੁਤਰ ਮਿਤਰ ਦੇ ਸਮਾਨ ਅਰਥਾਤ ਦੁਖ ਕਲੇਸ਼ ਆਦਿਕ ਦੂਰ ਕਰਨ, ਤੇ ਹੋਰ ਹਰ ਕੰਮ ਵਿਚ ਮਿਤਰਾਂ ਦੀ ਨਜਾਈਂ ਸਹਾਇਤਾ ਦੇਣ ਦੇ ਯੋਗ ਹੁੰਦਾ ਹੈ, ਜੇਕਰ ਕੋਈ ਗੁਣ ਵਿਦਿਆ ਨਾ ਸਿਖੀ ਹੋਵੇਗੀ ਤਦ ਉਸ ਵੇਲੇ ਮੂੰਹ ਤਕਦਾ ਰਹਿ ਜਾਵੇਗਾ ਤੇ ਕੋਈ ਸਹਾਇਤਾ ਨਹੀਂ ਕਰ ਸਕੇਗਾ।

ਦੂਜਾ ਭਾਵ ਏਹ ਵੀ ਹੈ ਕਿ ਪਿਤਾ ੧੬ ਬਰਸਾਂ ਤੋਂ ਪਿਛੋਂ ਪੁਤਰ ਨੂੰ ਤਾੜਨਾ ਨਾ ਕਰੇ ਪੁਤ੍ਰ ਨੂੰ ਮਿਤ੍ਰਾਂ ਦੀ ਭਾਂਤ ਸਿਖਿਆ ਦੇਵੇ।

**ਦੋਹਰਾ-ਤਬ ਲਗ ਵਿਦਯਾ ਕੋ ਪੜ੍ਹੋ,**
**ਜਬ ਲਗ ਘਟ ਮਹਿ ਪ੍ਰਾਨ॥**
**ਜਾਹਿ ਧਨੀ ਪਹੁੰਚੇ ਨਹੀ,**
**ਤਹਿੰ ਪਹੁੰਚੇ ਵਿਦਯਾਵਾਨ॥੩॥**

ਘਟ=ਸ਼ਰੀਰ। ਧਨੀ=ਧਨਵਾਨ।

ਅਰਥ-ਤਦ ਤੀਕਰ ਪੁਰਸ਼ ਵਿਦਿਆ ਪੜ੍ਹੇ ਜਦ ਤੀਕਰ ਸ਼ਰੀਰ ਵਿਚ ਪ੍ਰਾਣ ਹਨ।

ਕਿਉਂ ਜੋ ਜਿਥੇ ਧਨਵਾਨ ਪੁਰਸ਼ ਪਹੁੰਚ ਨਹੀਂ ਸਕਦਾ ਉਥੇ ਪਹੁੰਚ ਸਕਦਾ ਹੈ ਵਿਦ੍ਵਾਨ ਪੁਰਸ਼।੩।

ਭਾਵ–ਪੁਰਸ਼ ਨੂੰ ਚਾਹੀਦਾ ਹੈ ਜੋ ਸਾਰੀ ਆਯੂ ਪ੍ਰਾਣ ਹੁੰਦਿਆਂ ਤਕ ਕੁਝ ਨ ਕੁਝ ਗੁਣ ਵਿਦਿਆ ਆਦਿਕ ਸਿਖੇ ਜਦ ਕੋਈ ਵਿਦਵਾਨ ਮਿਲੇ ਕੁਝ ਨਾ ਕੁਝ ਲਾਭ ਲਵੇ ਕਿਉਂ ਜੋ ਵਿਦਿਆ ਅਜੇਹਾ ਰਤਨ ਪਦਾਰਥ ਹੈ ਜੋ ਜਿਥੇ ਵਡੇ ਵਡੇ ਧਨੀ ਨਾ ਪਹੁੰਚ ਸਕਣ ਅਰਥਾਤ ਕੰਮ ਨਾ ਕਰ ਸਕਣ ਵਿਦਵਾਨ ਉਥੇ ਪੁਜ ਕੇ ਓਹ ਕਾਰਜ ਪੂਰਾ ਕਰ ਸਕਦਾ ਹੈ।

**ਦੋਹਰਾ-ਸਾਧੁ ਸਿੰਧੁ ਦੋਨੋ ਅਚਲ,**
**ਸਦਾ ਅੰਤ ਅਰ ਆਦਿ ॥**
**ਜਉ ਕਦਾਂਚ ਵਹਿ ਚਲੈਂ ਭੀ,**
**ਤਉ ਨ ਤਜੈ ਮਰਯਾਦਿ ॥੪॥**

ਸਾਧੁ=ਸੰਤ, ਸਰੇਸ਼ਟਪੁਰਸ਼। ਸਿੰਧੁ=ਸਮੁੰਦ੍ਰ। ਅਚਲ=ਨਾ ਚਲਨ ਵਾਲੇ ਸਥਿਰ। ਕਦਾਂਚ=ਕਦੇ। ਮਰਯਾਦਿ=ਮਰਯਾਦਾ, ਹੱਦ।

ਅਰਥ–ਸ੍ਰੇਸ਼ਟ ਪੁਰਸ਼ (ਸੰਤਜਨ‡) ਅਤੇ ਸਮੁੰਦਰ ਏਹ ਦੋਵੇਂ ਨਿਸਚਲ ਰਹਿੰਦੇ ਹਨ ਸਦਾ ਹੀ ਆਦਿ ਤੋਂ ਲੈ ਕੇ

---

‡ਇਥੇ ਸਾਧੂ ਨਾਮ ਸਰੇਸ਼ਟ ਪੁਰਸ਼ ਦਾ ਹੈ ਕੋਈ ਭੇਖ ਜਾਂ ਰੰਗੇ ਹੋਏ ਕਪੜਿਆਂ ਵਾਲੇ ਦਾ ਨਾਮ ਨਹੀਂ- ਇਸ ਉਪਰ ਕੇਵਲ ਗੁਰੂ ਜੀ ਦੇ ਪ੍ਰਮਾਨ ਦੀ ਹੀ ਲੋੜ ਹੈ, ਜੋ ਸੁਖਮਨੀ ਸਾਹਿਬ ਬਾਣੀ ਦੇ ਅੰਤ ਦੀ ਅਸ਼ਟਪਦੀ ਵਿਚ ਲਿਖਿਆ ਹੈ— "ਸਾਧੂ ਨਾਮ ਨਿਰਮਲ ਜਾ ਕੇ ਕਰਮ"

ਅੰਤ ਤੀਕਰ ।

ਪਰ ਜੇਕਰ ਓਹ ਕਦੇ ਚਲਾਇਮਾਨ ਹੋ ਭੀ ਜਾਣ ਤਦ ਭੀ ਨਹੀਂ ਛਡਦੇ ਆਪਣੀ ਮਰਯਾਦਾ ਨੂੰ ।੪।

ਭਾਵ–ਇਹ ਗੱਲ ਪ੍ਰਸਿਧ ਹੈ ਜੋ ਸਮੁੰਦਰ ਤੇ ਸੰਤ ਅਰਥਾਤ ਸਰੇਸ਼ਟ ਪੁਰਸ਼ ਸਦਾ 'ਗੰਭੀਰ ਨਿਸਚਲ' ਰਹਿੰਦੇ ਹਨ ਪਰ ਜੇਕਰ ਉਹ ਕਦੇ ਚਲਾਇਮਾਨ ਹੋ ਜਾਣ ਤਦ ਭੀ ਓਹ ਮਰਯਾਦਾ ਅਰਥਾਤ ਹੱਦ ਨਹੀਂ ਟੱਪਦੇ । ਸਮੁੰਦਰ ਭਾਵੇਂ ਕਿੰਨਾ ਉਛਲੇ ਪਰ ਕੰਢਿਆਂ ਤੋਂ ਬਾਹਰ ਨਹੀਂ ਹੁੰਦਾ ਇਸੇ ਪ੍ਰਕਾਰ ਸਰੇਸ਼ਟ ਸੰਤ ਜਨ

"ਜਉ ਰਾਜ ਦੇਹ ਤ ਕਵਨ ਬਡਾਈ ਭੀਖ ਮੰਗਾਵਹਿ ਤ ਕਿਆ ਘਟ ਜਾਈ ॥" ਇਸ ਗੁਰਵਾਕ ਦੁਆਰੇ ਸਦਾ ਆਨੰਦ ਚਿਤ ਰਹਿੰਦੇ ਹਨ ।

[ਜਿਸ ਦੇ ਭਾਵ ਦਾ ਅਗਲਾ ਦੋਹਰਾ ਦੇਖੋ]

**ਦੋਹਰਾ–ਰਾਖਤ ਇਸੀ ਨਮਿਤ ਨ੍ਰਿਪ,**
**ਜੋ ਮਾਨਸ ਕੁਲਵੰਤ ॥**
**ਉਨ ਤੇ ਬੁਰਾ ਨਾ ਹੋਤ ਹੈ,**
**ਸਦਾ ਆਦਿ ਅਰ ਅੰਤ ॥੫॥**

ਰਾਖਤ=ਰਖਦੇ । ਨਮਿਤ=ਵਾਸਤੇ, ਕਾਰਣ । ਨ੍ਰਿਪ= ਰਾਜਾ । ਮਾਨਸ=ਮਨੁਖ । ਕੁਲਵੰਤ=ਚੰਗੀ ਕੁਲ ਵਾਲੇ

ਅਰਥ–ਰਖਦੇ ਹਨ ਇਸੇ ਕਾਰਨ ਰਾਜੇ ਲੋਕ (ਆਪਣੇ ਕੋਲ) ਜੇਹੜੇ ਮਨੁਖ ਕੁਲ ਵਾਨ ਹਨ ।

(ਕਿਉਂ ਜੋ) ਉਨ੍ਹਾਂ (ਕੁਲੀਨ ਪੁਰਸ਼ਾਂ) ਤੋਂ ਬੁਰਾ ਨਹੀਂ ਹੁੰਦਾ ਸਦਾ ਹੀ ਆਦਿ ਤੋਂ ਲੈ ਕੇ ਅੰਤ ਤੀਕਰ ।੫।

ਭਾਵ–ਜੋ ਰਾਜੇ ਮਹਾਰਾਜੇ ਤੇ ਹੋਰ ਸਰਦਾਰ ਰਈਸ, ਵਡੇ ਲੋਕ ਹਨ ਸੋ ਆਪਣੇ ਪਾਸ ਚੰਗੇ ਕੁਲੀਨ ਵਿਚਾਰ ਵਾਲੇ ਤੇ ਸ਼ੁਭ ਗੁਣਾਂ ਵਾਲੇ ਪੁਰਸ਼ ਨੌਕਰ ਰਖਦੇ ਹਨ, ਜਾਂ ਉਹ ਚੰਗੀ ਕੁਲਵੰਤਾਂ ਅਰ ਗੁਣਵਾਨਾਂ ਦੀ ਸੰਗਤ ਕਰਦੇ ਹਨ ਕਿਉਂ ਜੋ ਸਰੇਸ਼ਟ ਕੁਲੀਨ ਪੁਰਸ਼ 'ਸਵਾਮੀ ਦਾ ਭਲਾ' ਹੀ ਕਰਦੇ ਹਨ ਕਦੇ ਭੀ ਉਸ ਦਾ ਬੁਰਾ ਨਹੀਂ ਚਿਤਵਦੇ।

ਪਰ ਅਜੇਹੇ ਸਾਧੂ ਸਰੇਸ਼ਟ ਬਹੁਤ ਘਟ ਹੀ ਮਿਲਦੇ ਹਨ ਜਿਹਾ ਕੁ ਅਗਲੇ ਦੋਹਰੇ ਵਿਚ ਦਸਿਆ ਹੈ।

**ਦੋਹਰਾ-ਸੈਲ ਸੈਲ ਮਾਣਿਕ ਨਹੀ,**
**ਗਜ ਗਜ ਮੁਕਤਾ ਨਾਂਹਿ ॥**
**ਬਨ ਬਨ ਮੈ ਚੰਦਨ ਨਹੀ,**
**ਸਾਧੂ ਨ ਪੁਰ ਪੁਰ ਮਾਹਿ ॥੬॥**

ਸੈਲ=ਪਰਬਤ। ਮਾਣਿਕ=ਇਕ ਅਮੁਲ ਮਣੀ। ਗਜ= ਹਾਥੀ। ਮੁਕਤਾ=ਮੋਤੀ। ਪੁਰ=ਸ਼ਹਰ, ਪਿੰਡ, ਨਗਰ। ਸਾਧੁ= ਸਰੇਸ਼ਟ ਪੁਰਸ਼, ਸੰਤ।

ਅਰਥ–ਹਰ ਇਕ ਪਰਬਤ ਵਿਚੋਂ ਮਾਣਕ (ਅਮੁੱਲ) ਰਤਨ ਨਹੀਂ ਨਿਕਲਦੇ, ਅਤੇ ਸਾਰਿਆਂ ਹਾਥੀਆਂ ਦੇ ਸਿਰਾਂ ਵਿਚੋਂ ਮੋਤੀ ਨਹੀਂ ਨਿਕਲਦੇ।

ਅਤੇ ਸਾਰਿਆਂ ਜੰਗਲਾਂ ਜਾਂ ਬਨਾਂ ਵਿਚੋਂ ਚੰਦਨ ਦੇ ਬ੍ਰਿਛ ਨਹੀਂ ਹੁੰਦੇ, ਤੈਸੇ ਹੀ ਸਰੇਸ਼ਟ ਸੰਤ ਜਨ ਭੀ, ਨਹੀਂ ਹਰ ਇਕ ਸ਼ਹਿਰ ਵਿਚ।੬।

ਭਾਵ–ਜਿਸ ਪ੍ਰਕਾਰ ਸਭਨਾਂ ਪਰਬਤਾਂ ਵਿਚੋਂ ਮਾਣਕ ਨਹੀਂ

ਨਿਕਲਦੇ, ਕੋਈ ਵਿਰਲਾ ਹੀ ਪਹਾੜ ਹੁੰਦਾ ਹੈ ਜਿਸ ਵਿਚੋਂ ਨੀਲਮ ਹੀਰੇ ਮਾਣਿਕ ਜੇਹੀਆਂ ਅਮੋਲਕ ਵਸਤਾਂ ਨਿਕਲਦੀਆਂ ਹਨ, ਅਰ ਜੋ ਗਜ ਮੋਤੀ ਹਨ ਸੋ ਭੀ ਸਭਨਾਂ ਹਾਥੀਆਂ ਦੇ ਸਿਰਾਂ ਵਿਚੋਂ ਨਹੀਂ ਨਿਕਲਦੇ ਹਨ, ਅਰ ਓਹ ਗਜ ਮੋਤੀ ਕਹਾਉਂਦੇ ਹਨ, ਅਤੇ ਸਭਨਾਂ ਬਨਾਂ ਵਿਚ ਚੰਦਨ ਦੇ ਬ੍ਰਿਛ ਭੀ ਨਹੀਂ ਹੁੰਦੇ ਕਿਸੇ ਵਿਰਲੇ ਬਨ ਵਿਚ ਚੰਦਨ ਦਾ ਬ੍ਰਿਛ ਹੁੰਦਾ ਹੈ ਤੈਸੇ ਹੀ ਜੋ ਸਰੇਸ਼ਟ ਸੰਤ ਜਨ ਹਨ ਸੋ ਭੀ ਕਿਸੇ ਵਿਰਲੇ ਥਾਉਂ ਸ਼ਹਿਰ ਵਿਚ ਮਿਲਦੇ ਹਨ ਹੋਰ ਭੇਖੀ ਸਾਧੂ ਬਹੁਤ ਹੁੰਦੇ ਹਨ। ਇਹਨਾਂ ਦਾ ਭਾਵ ਏਹ ਹੈ ਜੋ ਐਸੀਆਂ ਉਤਮ ਵਸਤਾਂ ਦੀ ਪ੍ਰਾਪਤੀ ਦੁਰਲਭ ਅਰ ਉਤਮ ਭਾਗਾਂ ਕਰਕੇ ਹੁੰਦੀ ਹੈ।

**ਦੋਹਰਾ--ਦੇਸ਼ ਦੇਸ਼ ਮੈ ਨਾਰਿ ਹੈ,**
**ਦੇਸ਼ ਦੇਸ਼ ਮੈ ਜਾਤਿ ॥**
**ਐਸੋ ਦੇਸ਼ ਨ ਦੇਖੀਐ,**
**ਜਹਾਂ ਸਹੋਦਰ ਭ੍ਰਾਤ ॥੭॥**

ਸਹੋਦਰ=ਇਕ ਪੇਟ ਦੇ ਸੱਕੇ ਭਾਈ।

ਅਰਥ--ਹਰ ਇਕ ਦੇਸ਼ ਵਿਚ ਇਸਤਰੀ ਹੁੰਦੀ ਹੈ ਅਤੇ ਦੇਸ਼ਾਂ ਦੇਸ਼ਾਂ ਵਿਚ ਆਪਣੀ ਜਾਤੀ ਦੇ ਪੁਰਸ਼ ਭੀ ਹੁੰਦੇ ਹਨ।

ਪਰੰਤੂ ਅਜੇਹਾ ਕੋਈ ਦੇਸ਼ ਨਹੀਂ ਦੇਖੀਦਾ ਜਿਥੇ ਸੱਕਾ ਭਰਾ ਮਿਲੇ।੭।

ਭਾਵ--ਹਰ ਇਕ ਵਸਤੂ ਸਭ ਥਾਉਂ ਮਿਲ ਜਾਂਦੀ ਹੈ ਪਰ ਆਪਣਾ ਸੱਕਾ ਭਰਾਉ ਆਪਣੇ ਘਰ ਬਿਨਾਂ ਨਹੀਂ ਮਿਲਦਾ ਪਰ ਸਮੇਂ ਦਾ ਅਜੇਹਾ ਪ੍ਰਭਾਉ ਹੈ ਜੋ ਅਜ ਕਲ ਤਾਂ ਭਰਾ, ਭਰਾ ਦੇ

ਵੈਰੀ ਦਿਸਦੇ ਹਨ। ਪਰ ਜੇਕਰ ਅਜੇਹੇ ਭਰਾ ਹੋਣ ਤਾਂ ਦੇਸ਼ ਤੇ ਕੌਮ ਤੇ ਘਰਾਣਿਆਂ ਦੀ ਉਨਤੀ ਕਿਉਂ ਨਾ ਹੋਵੇ ਦੇਖੋ ਸ੍ਰੀ ਰਾਮ ਚੰਦ੍ਰ ਲਛਮਨ ਤੇ ਭਰਤ ਜੀ ਦੇ ਪਿਆਰ ਕਿਹੋ ਜੇਹੇ ਸਨ।

ਭਾਵੇਂ ਕਕੇਈ ਨੇ ਰਾਮਚੰਦਰ ਜੀ ਤੋਂ ਖੋਹ ਕੇ ਰਾਜ, ਪੁਤਰ ਭਰਤ ਵਾਸਤੇ ਰਖਿਆ ਪਰ ਜਦ ਭਰਤ ਨੇ ਸਭ ਹਾਲ ਸੁਣਿਆ ਤਦ ਉਸੇ ਹੀ ਵੇਲੇ ਮਾਤਾ ਨੂੰ ਭੀ ਤਿਆਗ ਕੇ ਬਨ ਵਿਚ ਰਾਮ ਚੰਦਰ ਜੀ ਭ੍ਰਾਤਾ ਦੇ ਮਗਰ ਗਿਆ ਤੇ ਰਾਜ ਗੱਦੀ ਤੇ ਪੈਰ ਭੀ ਨਾ ਰਖਿਆ।

**ਦੋਹਰਾ-ਮੂਰਖ ਨਰ ਕੋ ਛਾਡ ਜੋ,**
**ਪ੍ਰਗਟ ਦੁਪਗ ਪਸ਼ੂ ਇੰਗ ॥**
**ਜਿਉਂ ਆਦ੍ਰਿਸ਼ਟ ਕਾਂਟਾ ਚੁਭੈ,**
**ਹਨ ਬਚਨ ਵਹਿ ਸ੍ਰਿੰਗ ॥੮॥**

ਦੁਪਗ=ਦੋ ਪੈਰਾਂ ਵਾਲਾ। ਆਦ੍ਰਿਸ਼ਟ=ਅੰਨਾਂ। ਸ੍ਰਿੰਗ=ਸਿੰਗ: ਇੰਗ=ਜਾਣੋ।

ਅਰਥ—ਮੂਰਖ ਪੁਰਸ਼ ਨੂੰ ਛਡੋ ਕਿਉਂ ਜੋ ਪ੍ਰਤੱਖ ਤਾਂ ਏਹ ਦੋ ਪੈਰਾਂ ਵਾਲਾ ਪਸ਼ੂ ਜਾਣੋ।

ਜਿਸ ਤਰਾਂ ਅੰਨੇ ਨੂੰ ਕੰਡਾ ਚੁਭਿਆਂ ਦੁਖ ਹੁੰਦਾ ਹੈ ਇਸੇ ਤਰ੍ਹਾਂ ਮਾਰਦਾ ਹੈ ਓਹ ਮੂਰਖ ਬਚਨਾਂ ਰੂਪੀ ਸਿੰਗ।੮।

ਭਾਵ—ਮੂਰਖ, ਪਸ਼ੂ ਨਾਲੋਂ ਭੀ ਭੈੜਾ ਹੈ ਇਹ ਪਸ਼ੂ ਭਾਵੇਂ ਚੌਹਾਂ ਪੈਰਾਂ ਵਾਲਾ ਹੈ ਪਰ ਮੂਰਖ ਪ੍ਰਤਖ ਹੀ ਦੋ ਪੈਰਾਂ ਵਾਲਾ ਪਸ਼ੂ ਜਾਣੋ ਜਿਸ ਤਰਾਂ ਅੰਨੇ ਨੂੰ ਕੰਡਾ ਚੁਭੇ ਤਾਂ ਹਰ ਵੇਲੇ ਦੁਖ ਦੇਂਦਾ ਹੈ ਕਿਉਂ ਜੋ ਉਹ ਕੰਡੇ ਨੂੰ ਕੱਢ ਨਹੀਂ ਸਕਦਾ, ਜਿਸ ਤਰਾਂ ਪਸ਼ੂ

ਮਨੁਖ ਨੂੰ ਸਿੰਗ ਮਾਰਦਾ ਹੈ ਤੇ ਮੂਰਖ ਆਪਣੇ ਖੋਟੇ ਬਚਨਾਂ ਰੂਪੀ ਸਿੰਗਾਂ ਨਾਲ ਹਰ ਵੇਲੇ ਪੁਰਖ ਨੂੰ ਦੁੱਖ ਦੇਂਦਾ ਹੈ। ਇਸ ਲਈ ਮੂਰਖ ਪਸ਼ੂ ਦੇ ਤੁਲ ਹੈ ਸੋ ਮੂਰਖ ਦੀ ਸੰਗਤ ਕਦੀ ਭੀ ਨਾ ਕਰੋ।

**ਦੋਹਰਾ-ਪੁੱਤ੍ਰ ਸੌਂਪੀਏ ਤਗਜ ਕੋ,**
**ਤਊ ਹੋਵੇ ਬੁਧਿਮਾਨ।**
**ਪੂਜ ਹੋਇ ਸਭ ਜਗਤ ਮੈ,**
**ਅਰ ਪਾਵੈ ਸਨਮਾਨ ॥੯॥**

ਤਗਜ=ਗਜਾਨਵਾਨ। ਸਨਮਾਨ=ਆਦਰ।

ਅਰਥ—ਪੁਤ੍ਰ ਨੂੰ ਸੌਂਪ ਦੇਵੀਏ ਗਜਾਨਵਾਨ ਪੁਰਸ਼ ਕੋਲ ਤਦ ਓਹ ਹੋ ਜਾਂਦਾ ਹੈ, ਬਧਿਮਾਨ।

ਪੂਜਨ ਦੇ ਯੋਗ ਹੋ ਜਾਂਦਾ ਹੈ ਸਾਰੇ ਸੰਸਾਰ ਵਿਚ ਅਤੇ ਸਭ ਥਾਉਂ ਪਾਉਂਦਾ ਹੈ ਆਦਰ।੯।

ਭਾਵ—ਪੁਤ੍ਰ ਨੂੰ ਚੰਗੇ ਗੁਣਵਾਨ ਵਿਦਿਆ ਵਾਲੇ ਪੁਰਸ਼ ਪਾਸ ਵਿਦਿਆ ਪੜ੍ਹਨ ਵਾਸਤੇ ਸਪੁਰਦ ਕਰੀਏ ਤਾਂ ਪੁਤ੍ਰ ਚੰਗੇ ਗੁਣ ਵਿਦਿਆ ਆਦਿਕ ਸਿਖ ਕੇ ਜਗਤ ਵਿਚ ਮਾਨ ਵਡਿਆਈ ਪਾਉਂਦਾ ਹੈ।

**ਦੋਹਰਾ-ਮਾਤ ਪਿਤਾ ਸੋ ਸ਼ਤ੍ਰ ਹੈ,**
**ਪੁੱਤ੍ਰ ਪਢਾਵਤ ਨਾਹਿੰ॥**
**ਸੋਭ ਨ ਪਾਵਤ ਸਭਾ ਮਹਿ,**
**ਜਿਉਂ ਬਗ ਹੰਸਨ ਮਾਹਿੰ॥੧੦॥**

ਸ਼ਤ੍ਰੂ=ਵੈਰੀ। ਪਢਾਵਤ=ਪੜ੍ਹਾਉਣਾ। ਬਾਗ=ਬਗੁਲਾ।

ਅਰਥ—ਓਹ ਮਾਤਾ ਪਿਤਾ ਆਪਣੇ ਪੁਤ੍ਰ ਦੇ ਵੈਰੀ ਹਨ ਜੋ ਪੁਤਰ ਨੂੰ ਵਿਦਿਆ ਆਦਿਕ ਪੜ੍ਹਾਉਂਦੇ ਨਹੀਂ। ਅਤੇ ਓਹ ਸ਼ੋਭਾ ਨਹੀਂ ਪਾਉਂਦਾ, ਸਭਾ ਵਿਚ ਜਿਸ ਤਰਾਂ ਬਗੁਲਾ ਹੰਸਾਂ ਵਿਚ।

ਭਾਵ—ਜੋ ਪੁਰਸ਼ ਆਪਣੀ ਸੰਤਾਨ ਨੂੰ ਕੋਈ ਗੁਣ, ਵਿਦਯਾ ਨਹੀਂ ਸਿਖਾਉਂਦਾ ਓਹ ਆਪਣੀ ਸੰਤਾਨ ਦਾ ਵੈਰੀ ਜਾਣੋ, ਕਿਉਂ ਜੋ ਫੇਰ ਉਸਦੀ ਸੰਤਾਨ ਗੁਣਵਾਨਾਂ ਦੀ ਸਭਾ ਵਿਚ ਬੈਠੀ ਸੋਭਾ ਨਹੀਂ ਪਾਉਂਦੀ, ਜਿਹਾਕੁ ਹੰਸਾਂ ਵਿਚ ਬੈਠਾ ਬਗੁਲਾ ਚੰਗਾ ਨਹੀਂ ਲੱਗਦਾ।

**ਦੋਹਰਾ ਸ਼ਲੋਕ ਅਰਧ ਚਤੁਰਥ ਨਿਤ,**
**ਪੜ੍ਹੈ ਛਾਡੈ ਬੇਨਾਗ॥**
**ਨਿੱਤ ਕਰਮ ਤੈਸੇ ਕਰੈ,**
**ਬੁਧਿ ਵੰਤ ਵਡ ਭਾਗ॥੧੧॥**

ਸ਼ਲੋਕ=ਛੰਦ। ਅਰਧ=ਅੱਧਾ। ਚਤੁੱਰਥ=ਚੌਥਾ ਭਾਗ।
ਨਿੱਤ ਕਰਮ=ਆਪਣੇ੨ ਮਤ ਅਨੁਸਾਰ ਰੋਜ ਦੇ ਕਰਣ ਯੋਗ ਕਰਮ ਅਤੇ ਇਸ਼ਨਾਨ ਆਦਿਕ।

ਅਰਥ—ਇਕ ਛੰਦ, ਅੱਧਾ ਛੰਦ, ਭਾਵੇਂ ਚੌਥਾ ਹਿੱਸਾ ਛੰਦ ਦਾ ਪੜ੍ਹੇ ਨਿੱਤ ਹੀ।

ਨਿੱਤ ਕਰਮ (ਆਪਣੇ ੨ ਮਤ ਅਨੁਸਾਰ ਸੰਧਯਾ, ਜਪੁ ਜਾਪ ਰਹਿਰਾਸ ਆਦਿਕ) ਇਸ਼ਨਾਨ ਆਦਿਕ ਭੀ ਉਸੇ ਹੀ ਤਰ੍ਹਾਂ ਕਰੇ ਜੋ ਬੁੱਧੀਵਾਨ ਵਡੇ ਭਾਗਾਂ ਵਾਲਾ ਹੈ।੧੧।

ਭਾਵ—ਪੁਰਸ਼ ਨੂੰ ਨਿਤ ਹੀ ਭਾਵੇਂ ਥੋੜਾ ਹੀ ਪੜੇ, ਨਾਗਾ

ਨਾ ਪਾਵੇ ਅਰ ਇਜੇ ਹੀ ਤਰ੍ਹਾਂ ਦਾਤਨ, ਇਸ਼ਨਾਨ, ਨਿੱਤਨੇਮ ਦਾ ਪਾਠ ਭੀ ਜ਼ਰੂਰ ਕਰੇ ਨਾਗਾ ਨਾ ਕਰੇ।

**ਦੋਹਰਾ-ਜਿਉਂ ਸੁਗੰਧਿ ਪੁਸ਼ਪੀ ਬਿਰਛ,**
**ਸਭ ਬਨ ਕਰੈ ਸੁਗੰਧਿ॥**
**ਤਿਉਂ ਸਪੁੱਤ੍ਰ ਤੇ ਹੋਤ ਹੈ,**
**ਆਨੰਦਤ ਕੁਲ ਬੰਧ॥੧੨॥**

ਸੁਗੰਧਿ=ਸੁਗੰਧੀ ਵਾਲਾ। ਪੁਸ਼ਪੀ=ਫੁਲ। ਸਪੁੱਤ੍ਰ=ਯੋਗ ਪੁੱਤ੍ਰ। ਆਨੰਦਤ=ਖੁਸ਼ੀ ਸਹਿਤ। ਕੁਲ=ਵੰਸ। ਬੰਧ=ਸਬੰਧੀ।

ਅਰਥ—ਜਿਸ ਤਰਾਂ ਸੁਗੰਧੀ ਵਾਲੇ ਫੁਲਾਂ ਦਾ ਬੂਟਾ ਸਾਰੇ ਬਨ ਨੂੰ ਕਰ ਦੇਂਦਾ ਹੈ ਸੁਗੰਧੀ ਵਾਲਾ।

ਉਸੇ ਹੀ ਤਰਾਂ ਸਪੁੱਤ੍ਰ ਕਰਕੇ ਖੁਸ਼ੀ ਹੁੰਦੀ ਹੈ ਸਾਰੀ ਕੁਲ ਅਤੇ ਸਬੰਧੀਆਂ ਨੂੰ।

ਭਾਵ—ਜਿਸ ਤਰ੍ਹਾਂ ਇਕ ਹੀ ਚੰਦਨ ਦਾ ਬੂਟਾ ਸਾਰੇ ਬਨ ਨੂੰ ਚੰਦਨ ਬਣਾ ਦੇਂਦਾ ਹੈ, ਉਸੇ ਹੀ ਤਰਾਂ ਇਕੋ ਹੀ ਗੁਣਵਾਨ ਲਾਇਕ ਪੁਤਰ ਸਾਰੀ ਕੁਲ ਤੇ ਸਬੰਧੀਆਂ ਨੂੰ ਆਨੰਦ ਸਹਿਤ ਕਰਕੇ ਜੱਸ ਪ੍ਰਗਟ ਕਰ ਦੇਂਦਾ ਹੈ।

**ਦੋਹਰਾ-ਏਕ ਬਾਂਸਤੇ ਨਿਕਸਕੈ,**
**ਅਗਨਿ ਦਹੈ ਬਨ ਘਾਸ।**
**ਤਿਉਂ ਕਪੂਤ ਤੇ ਹੋਤ ਹੈ,**
**ਸਭ ਕੁਟੰਬ ਕੋ ਨਾਸ॥੧੩॥**

ਬਾਂਸ=ਵਾਂਸ। ਨਿਕਸ=ਨਿਕਲ। ਦਹੈ=ਸਾੜ। ਕੁਟੰਬ=ਘਰਾਣਾ।

ਅਰਥ–ਜਿਸ ਤਰਾਂ ਬਨ ਦੇ ਇਕ ਵਾਂਸ ਵਿਚੋਂ ਨਿਕਲ ਕੇ ਅੱਗ ਸਾੜ ਦੇਂਦੀ ਹੈ ਸਾਰੇ ਬਨ ਤੇ ਘਾਹ ਆਦਿਕਾਂ ਨੂੰ।

ਤੈਸੇ ਹੀ ਇਕ ਕੁਪੁੱਤਰ ਕਰਕੇ ਹੋ ਜਾਂਦਾ ਹੈ ਸਾਰੇ ਕੁਟੰਬ ਦਾ ਨਾਸ।੧੩।

ਭਾਵ–ਬਨ ਵਿਖੇ ਵਾਸਾਂ ਦੇ ਇਕ ਦੂਜੇ ਦੇ ਨਾਲ ਘਸਣ ਤੇ ਅੱਗ ਨਿਕਲ ਕੇ ਸਾਰੇ ਬਨ ਨੂੰ ਸਾੜ ਕੇ ਸਵਾਹ ਕਰ ਦੇਂਦੀ ਹੈ ਇਸੇ ਤਰਾਂ ਜਿਸ ਕੁਲ ਵਿਚ ਇਕ ਕੁਪੁੱਤ੍ਰ (ਖੋਟੇ ਕਰਮਾਂ ਦੇ ਕਰਣ ਵਾਲਾ) ਹੋ ਜਾਏ ਤਦ ਸਾਰੀ ਕੁਲ ਜਾਂ ਘਰਾਣੇ ਨੂੰ ਕਲੰਕੀ ਕਰ ਕੇ ਨਾਸ ਕਰ ਦੇਂਦਾ ਹੈ।

**ਦੋਹਰਾ-ਲੋਭੀ ਕੋ ਸੰਤੋਖ ਨਹਿ,**
**ਦੁਸ਼ਟ ਚਿੱਤ ਕੋ ਧਰਮ ॥**
**ਭਾਗ ਹੀਨ ਕੋ ਅਰਥ ਨਹਿੰ,**
**ਆਯੁ ਹੀਨ ਕੋ ਕਰਮ ॥੧੪॥**

ਅਰਥ=ਧਨ। ਆਯੂ=ਉਮਰ। ਹੀਨ=ਬਿਨਾ। ਕਰਮ=ਕੰਮ।

ਅਰਥ–ਲੋਭੀ‡ ਪੁਰਸ਼ ਨੂੰ ਸੰਤੋਖ ਨਹੀਂ ਹੁੰਦਾ, ਅਤੇ ਖੋਟੇ ਚਿੱਤ ਵਾਲੇ ਪੁਰਸ਼ ਵਿਚ ਧਰਮ ਨਹੀਂ ਹੁੰਦਾ।

ਖੋਟੇ ਭਾਗਾਂ ਵਾਲੇ ਨੂੰ ਧਨ ਪ੍ਰਾਪਤ ਨਹੀਂ ਹੁੰਦਾ, ਅਤੇ

---

‡ਗੁਰ ਵਾਕ–ਸੁਖਮਨੀ ਸਾਹਿਬ–ਬਿਨਾਂ ਸੰਤੋਖ ਨਹੀ ਕੋਊ ਰਾਜੈ।। ਜਪੁ ਸਾਹਿਬ–ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥

ਉਮਰਾ ਤੋਂ ਬਿਨਾਂ ਪੁਰਸ਼ ਕਰਮ ਨਹੀਂ ਕਰ ਸਕਦਾ।੧੪।

ਭਾਵ—ਲੋਭੀ ਨੂੰ ਕਦੇ ਸੰਤੋਖ ਨਹੀਂ ਹੁੰਦਾ ਭਾਵੇਂ ਕਿੰਨਾ ਹੀ ਧਨ ਮਿਲੇ, ਅਤੇ ਜਿਸ ਦੇ ਚਿੱਤ ਵਿਚ ਦੁਸ਼ਟਤਾ ਹੈ ਓਹ ਕਦੇ ਧਰਮੀ ਨਹੀਂ ਹੁੰਦਾ, ਧਰਮ ਦੇ ਨੇੜੇ ਹੀ ਓਹ ਨਹੀਂ ਜਾਂਦਾ, ਅਤੇ ਜਿਸ ਨੇ ਪਿਛਲੇ ਜਨਮ ਵਿਚ ਸੁਭ ਕਰਮ ਨਹੀਂ ਕੀਤੇ ਅਜੇਹੇ ਖੋਟੇ ਭਾਗਾਂ ਵਾਲੇ ਨੂੰ ਧਨ ਪ੍ਰਾਪਤ ਨਹੀਂ ਹੁੰਦਾ, ਇਸੇ ਪ੍ਰਕਾਰ ਜਿਸ ਦੀ ਉਮਰਾ ਨਹੀਂ ਸਰੇਸ਼ਟ ਕਰਮ, ਨਾਮ ਦਾਨ, ਯੱਗ, ਜਪ, ਪਾਠ, ਸੇਵਾ, ਸਤਸੰਗ, ਆਦਿਕ ਨਹੀਂ ਕਰ ਸਕਦਾ।੧੫।

**ਦੋਹਰਾ-ਭੈ ਸਥਾਨ ਦੂਰਭਿਖ ਮੈਂ**
**ਬੁਰੇ ਸੰਗ ਬਨ ਘੋਰ॥**
**ਕਟਕ ਬਿਰਾਨਾ ਦੇਖ ਕੈ,**
**ਦੂਰ ਭਾਜ ਕਿਤ ਓਰ ॥੧੫॥**

ਦੁਰਭਿੱਖ=ਕਾਲ। ਘੋਰ=ਭਯਾਨਕ। ਕਟਕ=ਫੌਜ।

ਅਰਥ—ਡਰਾਉਣੇ ਥਾਉਂ, ਜਿੱਥੇ ਕਾਲ ਪਿਆ ਹੋਵੇ, ਖੋਟੇ ਪੁਰਸ਼ ਦੀ ਸੰਗਤ ਹੋਵੇ, ਅਤੇ ਜੰਗਲ ਡਰਾਉਣਾ ਹੋਵੇ।

ਅਰ ਫੌਜ ਵੈਰੀ ਦੀ ਦੇਖੋ (ਇਨ੍ਹਾਂ ਦੇ ਵਿਚ ਨਾ ਰਹੋ) ਓਥੋਂ ਭੱਜ ਕੇ ਹੋਰ ਦੁਰਾਡੇ ਕਿਸੇ ਥਾਉਂ ਚਲੇ ਜਾਓ।੧੫।

ਭਾਵ—ਡਰਾਉਣੀ ਥਾਉਂ ਅਤੇ ਜਿਥੇ ਅੰਨ ਦਾ ਕਾਲ ਪਿਆ ਹੋਵੇ ਦੁਸ਼ਟ ਪੁਰਸ਼ਾਂ ਦੀ ਸੰਗਤ ਹੋਵੇ ਅਤੇ ਵੈਰੀ ਦੀ ਫੌਜ ਹੋਵੇ ਤਦ ਇਨ੍ਹਾਂ ਸਭਨਾਂ ਅਸਥਾਨਾਂ ਤੋਂ ਦੂਰ ਰਹਿਣਾ ਚਾਹੀਦਾ ਹੈ ਕਿਉਂ ਜੋ ਇਨ੍ਹਾਂ ਵਿਚ ਜਾਨ ਦਾ ਖਤਰਾ ਹੈ।੧੬।

**ਦੋਹਰਾ-ਅੰਨ ਬਸਨ ਘਰ ਸੇਜ ਤ੍ਰਿਯ,**

**ਪੰਚ ਬਿਰਾਨੇ ਤਯਾਗ ॥**
**ਛਾਡ ਦੀਜੀਐ ਦੇਖ ਕੈ,**
**ਦੂਰਹੁ ਜਾਈਐ ਭਾਗ ॥੧੬॥**

ਅੰਨ=ਭੋਜਨ-ਪ੍ਰਸਾਦ-ਰੋਟੀ। ਬਸਨ=ਕਪੜੇ। ਤ੍ਰਿਯ=ਇਸਤ੍ਰੀ। ਬਿਰਾਨੇ=ਬਿਗਾਨੇ।

ਅਰਥ—ਅੰਨ (ਖਾਨ ਪੀਣ ਦੇ ਪਦਾਰਥ) ੧ ਕਪੜੇ ੨ ਘਰ ੩ ਸਿਹਜਾ ੪ ਇਸਤ੍ਰੀ ੫ ਇਹ ਪੰਜ ਬਿਗਾਨੇ ਅਰਥਾਤ ਵੈਰੀ ਦੇ ਤਯਾਗ ਦੇਵੋ।

(ਵੈਰੀ ਦੀਆਂ ਏਨ੍ਹਾਂ ਪੰਜਾਂ ਚੀਜ਼ਾਂ ਨੂੰ) ਛਡ ਦੇਵੋ ਦੇਖਦਿਆਂ ਹੀ ਅਤੇ ਇਨ੍ਹਾਂ ਤੋਂ ਦੁਰਾਡੇ ਨੱਸ ਜਾਈਏ, ਭਾਵ ਇਹਨਾਂ ਦੇ ਨੇੜੇ ਭੀ ਨਾ ਜਾਓ ।੧੬।

ਭਾਵ—ਇਹ ਵਸਤਾਂ ਵੈਰੀ ਦੀਆਂ ਕਦੇ ਅੰਗੀਕਾਰ ਨਹੀਂ ਕਰਨੀਆਂ ਚਾਹੀਦੀਆਂ ਕਿਉਂ ਜੋ ਇਨ੍ਹਾਂ ਵਿਚ ਕਈ ਔਗਣ ਹਨ ਅਤੇ ਇਨ੍ਹਾਂ ਤੋਂ ਮੌਤ ਦਾ ਡਰ ਹੁੰਦਾ ਹੈ। ਜੇਕਰ ਇਨ੍ਹਾਂ ਦੇ ਇਕ ਇਕ ਦਾ ਵੇਰਵਾ ਲਿਖੀਏ ਤਾਂ ਇਕ ਪੁਸਤਕ ਹੀ ਬਣ ਜਾਂਦਾ ਹੈ, ਇਨ੍ਹਾਂ ਹੀ ਕਰਕੇ ਕਈ ਘਰਾਣੇ ਨਾਸ ਹੋ ਗਏ ਹਨ।

**ਦੋਹਰਾ-ਜਿਹ ਠਾਕੁਰ‡ ਪੂਜਾ ਨਹੀਂ,**

---

ਨੋਟ -‡ਇਥੇ ਠਾਕੁਰ ਦਾ ਪ੍ਰਸਿੱਧ ਅਰਥ ਲੋਕੀਂ ਪੱਥਰ ਦੀ ਮੂਰਤ ਨਾਂ ਸਮਝ ਲੈਣ ਜੋ ਪੱਥਰ ਦੀ ਮੂਰਤੀ ਸਮਝੇਗਾ ਉਸ ਦੀ ਏਹ ਵਡੀ ਭਾਰੀ ਭੁਲ ਹੈ, ਓਹ ਲੋਕ ਕੇਵਲ ਇਸ ਗੁਰਵਾਕ ਨੂੰ ਚੰਗੀ ਤਰ੍ਹਾਂ ਪੜ੍ਹਨ। ਸੂਹੀ ਮਹਲਾ ੫ ॥

ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ

( ਬਾਕੀ ਸਫਾ ੬੨ ਤੇ ਵੇਖੋ )

**ਅਪਨਾ ਕਹਿਆ ਨ ਹੋਇ ॥**
**ਜਹਾਂ ਕਲਹਿ ਹੋਵੈ ਸਦਾ,**
**ਸੰਪਤਿ ਰਹੈ ਨ ਕੋਇ ॥੧੭॥**

ਠਾਕੁਰ=ਪ੍ਰਮੇਸ਼੍ਵਰ। ਕਲਹਿ=ਲੜਾਈ। ਸੰਪਤਿ=ਧਨ ਪਦਾਰਥ।

ਅਰਥ—ਜਿਸ ਅਸਥਾਨ ਵਿਖੇ ਪਰਮੇਸ਼੍ਵਰ ਦੀ ਪੂਜਾ (ਭਜਨ ਸਿਮਰਨ ਆਦਿਕ) ਨਹੀਂ ਹੁੰਦੀ ਅਰ ਜਿਸ ਘਰ ਵਿਚ ਪੁਰਸ਼ ਦੀ ਆਗਿਆ (ਇਸਤ੍ਰੀ ਪੁਤ੍ਰ ਆਦਿਕ) ਨਹੀਂ ਮੰਨਦੇ।

ਅਰ ਜਿਸ ਘਰ ਵਿਚ ਸਦਾ ਲੜਾਈ ਹੀ ਰਹਿੰਦੀ ਹੋਵੇ ਉਸ ਘਰ ਵਿਚ ਧਨ ਪਦਾਰਥ ਕੁਝ ਨਹੀਂ ਰਹਿੰਦਾ।੧੭।

ਭਾਵ—ਜੇ ਸਾਰੇ ਸੰਸਾਰ ਦੇ ਗ੍ਰਿਹਸਥੀ ਇਸ ਨੂੰ ਥੋੜਾ ਜੇਹਾ ਵਿਚਾਰ ਲੈਣ ਅਰ ਏਨ੍ਹਾਂ ਔਗੁਣਾਂ ਨੂੰ ਤਿਆਗ ਦੇਣ ਤਾਂ ਦੇਖ ਖਾਂ

---

ਲਟਕਾਵੈ ॥੧॥ ਭਰਮੈ ਭੂਲਾ ਸਾਕਤ ਫਿਰਤਾ ॥ ਨੀਰੁ ਬਿਰੋਲੇ ਖਪਿ ਖਪਿ ਮਰਤਾ ॥੧॥ ਰਹਾਉ ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰ ਗਿਰਾਮੀ ॥ ੩ ॥ ਗੁਰਮਿਲਿ ਨਾਨਕ ਠਾਕੁਰ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥

ਇਸ ਦਾ ਏਹੋ ਭਾਵ ਹੈ ਜੋ ਠਾਕੁਰ ਪਰਮੇਸ਼ੁਰ ਦਾ ਹੀ ਨਾਮ ਹੈ ਹੋਰ ਭੀ ਕਈ ਦ੍ਰਿਸ਼ਟਾਂਤ ਹਨ ਇਥੇ ਕਿਨੇਕੁ ਲਿਖੀਏ- ਹਿੰਦੀ ਕੋਸ਼ ਵਿਚ ਠਾਕੁਰ ਦਾ ਅਰਥ ਈਸ਼ੁਰ ਜਾਂ ਮਾਲਿਕ ਲਿਖੇ ਹਨ।

ਕੇੜਾ ਕੂ ਸੁਖ ਪ੍ਰਾਪਤ ਹੋਵੇ ਅਤੇ ਘਰ ਵਿਚ ਸ੍ਵਰਗ ਬਣ ਜਾਂਦਾ ਹੈ।

ਅਤੇ ਪਰਮੇਸ੍ਵਰ ਦੀ ਪੂਜਾ ਏਹੋ ਹੈ ਜੋ ਵਾਹਿਗੁਰੂ ਦਾ ਭਜਨ ਸਿਮਰਨ ਜਾਂ ਸਿਮਰਨ ਕਰਨ ਵਾਲਿਆਂ ਦੀ ਸੇਵਾ ਹੈ ਜਿਥੇ ਨਿੱਤ ਭਜਨ ਸਿਮਰਨ ਹੁੰਦਾ ਹੈ ਤੇ ਸਾਰੇ ਕੁਟੰਬੀ ਪੁਰਸ਼ ਦੀ ਆਗਿਆ ਵਿਚ ਚਲਦੇ ਹਨ, ਤੇ ਕਲਹਿ ਦਾ ਨਾਮ ਹੀ ਨਹੀਂ ਸਗੋਂ ਸਾਰੇ ਕੁਟੰਬ ਦਾ ਮਿਲਾਪ ਹੈ ਦਸੋ ਖਾਂ ਓਥੇ ਕਿਸ ਗਲ ਦਾ ਘਾਟਾ ਹੈ। ਓਥੇ ਸਭ ਪਦਾਰਥ ਹੋ ਜਾਂਦੇ ਹਨ।

**ਦੋਹਰਾ-ਸਾਧ ਕੁਸੰਗਤਿ ਮੈ ਰਹੈ,**
**ਤਿਸ ਨ ਬਿਕਾਰ ਲਗੰਤ ॥**
**ਜਿਉਂ ਚੰਦਨ ਸਰਪਨ ਛਪਿਓ**
**ਸੀਤਲਤਾ ਨ ਤਜੰਤ ॥੧੯॥**

ਸਾਧ=ਸੰਤ-ਸਰੇਸ਼ਟ ਪੁਰਸ਼। ਕੁਸੰਗਤ=ਖੋਟੀ ਸੰਗਤ। ਬਿਕਾਰ=ਦੋਸ਼, ਔਗੁਣ। ਛਪਿਓ=ਕਜਿਆ।

ਅਰਥ—ਜੇਕਰ ਸੰਤ (ਸਰੇਸ਼ਟ ਪੁਰਸ਼) ਜੋ ਕੁਸੰਗਤ ਵਿਚ ਰਹਿਣ ਤਦ ਭੀ ਤਿਨ੍ਹਾਂ ਨੂੰ ਕੋਈ ਵਿਕਾਰ ਨਹੀਂ ਲਗਦਾ।

ਜਿਸ ਤਰਾਂ ਚੰਦਨ ਭਾਵੇਂ ਸੱਪਾਂ ਨਾਲ ਘੇਰਿਆ ਹੋਇਆ ਹੁੰਦਾ ਹੈ ਪਰ ਤਦ ਭੀ ਓਹ (ਵਿਹੁ ਨਹੀਂ ਗ੍ਰਹਿਣ ਕਰਦਾ ਤੇ) ਆਪਣੀ ਸੀਤਲਤਾ ਨੂੰ ਨਹੀਂ ਛੱਡਦਾ।੧੯।

ਭਾਵ— ਜੋ ਸੱਚ ਮੁਚ ਦੇ ਸੰਤ ਅਥਵਾ ਸਰੇਸ਼ਟ ਪੁਰਸ਼ ਹਨ ਓਹ ਪਹਿਲੇ ਤਾਂ ਕਦੇ ਕੁਸੰਗਤ ਕਰਦੇ ਹੀ ਨਹੀਂ, ਭਲਾ ਜੇਕਰ ਦੇਵਨੇਤ ਨਾਲ ਕੁਸੰਗਤ ਹੋ ਭੀ ਜਾਵੇ ਤਾਂ ਉਸ ਦੇ ਔਗਣਾਂ ਨੂੰ ਅੰਗੀਕਾਰ ਨਹੀ ਕਰਦੇ, ਦ੍ਰਿਸ਼ਟਾਂਤ ਜੈਸੇ ਚੰਦਨ ਕੋਲ ਜ਼ਹਿਰੀ

ਸੱਪ ਆਣ ਕੇ ਫੂੰਕਾਰੇ ਮਾਰਦੇ ਹਨ ਤੇ ਉਸ ਦੇ ਨਾਲ ਚੰਬੜ ਜਾਂਦੇ ਹਨ, ਜੋ ਕਿਵੇਂ ਸਾਨੂੰ ਠੰਢ ਪਵੇ ਤੇ ਸਾਡੀ ਸੜਿਹਾਨ ਦੂਰ ਹੋ ਜਾਵੇ ਪਰ ਚੰਦਨ ਉਨ੍ਹਾਂ ਦੇ ਵਿਹੁ ਨੂੰ ਤਾਂ ਨਹੀਂ ਗ੍ਰਹਿਣ ਕਰਦਾ ਤੇ ਸਗੋਂ ਆਪਣੀ ਸੀਤਲਤਾ ਉਨ੍ਹਾਂ ਨੂੰ ਦੇ ਕੇ ਠੰਢ ਪਾਉਂਦਾ ਹੈ। ਇਸੇ ਹੀ ਭਾਂਤ ਸਰੇਸ਼ਟ ਪੁਰਸ਼ਾਂ ਨੂੰ ਜਾਣੋ ਜੋ ਓਹ ਭੀ ਕਿਸੇ ਦੇ ਔਗੁਣਾਂ ਨੂੰ ਨਹੀਂ ਧਾਰਦੇ ਸਗੋਂ ਆਪਣੇ ਉਪਦੇਸ਼ ਨਾਲ ਉਨ੍ਹਾਂ ਦੀ ਵਿਹੁ (ਔਗੁਣ) ਨੂੰ ਦੂਰ ਕਰਕੇ ਸ਼ਾਂਤੀ ਬਖਸ਼ਦੇ ਹਨ।

**ਦੋਹਰਾ-ਸੀਲ ਸਤ੍ਯ ਅਭ੍ਯਾਸ ਗੁਣ,**
**ਮਿੱਤਰ ਗ੍ਰਿਹ ਪਾਂਡਿਤ ॥**
**ਇਨ ਕੋ ਚੋਰ ਨ ਲਾਗਈ,**
**ਏਹ ਪਾਂਚਹੂੰ ਧਨ ਨਿੱਤ ॥੧੯॥**

ਸ਼ੀਲ=ਸ਼ਾਂਤੀ ਸੁਭਾਵ। ਸਤ੍ਯ=ਸੱਚ। ਅਭ੍ਯਾਸ=ਸੁਭਾਉ। ਪਾਂਡਿਤ=ਵਿਦਯਾ।

ਅਰਥ-ਸ਼ੀਲ ਸੁਭਾਉ ੧ ਸੱਤ ਬੋਲਣ ਦਾ ਨਿਤ ਸੁਭਾਉ ੨ ਗੁਣ ੩ ਅਤੇ ਘਰ ਵਿਖੇ ਮਿੱਤਰ ੪ ਅਰ ਪੰਡਿਤਾਈ ਅਰਥਾਤ ਵਿਦਵਾਨ ੫। ਇਨ੍ਹਾਂ ਵਸਤਾਂ ਨੂੰ ਚੋਰ ਨਹੀਂ ਲੱਗ ਸਕਦਾ ਏਹ ਪੰਜੇ ਧਨ ਨਿੱਤ ਰਹਿਣ ਵਾਲੇ ਹਨ।੧੯।

ਭਾਵ-ਸੀਲ ਸੁਭਾਵ, ਸੱਚ ਆਦਿਕ ਜੋ ਗੁਣ ਹਨ ਸੋ ਸਦਾ ਨਿਸਚਲ ਰਹਿਣ ਵਾਲੇ ਧਨ ਹਨ ਇਨ੍ਹਾਂ ਨੂੰ ਚੋਰ ਆਦਿਕ ਚੁਰਾ ਨਹੀਂ ਸਕਦੇ ਇਸ ਲਈ ਸਭਨਾਂ ਨੂੰ ਚਾਹੀਦਾ ਹੈ ਜੋ ਇਨ੍ਹਾਂ ਅਮੋਲਕ ਗੁਣਾਂ ਰੂਪੀ ਧਨ ਨੂੰ ਧਾਰਣ ਕਰਣ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਤੀਸਰਾ ਧ੍ਯਾਇ ਸੰਪੂਰਣ।੩।

# ਚੌਥਾ ਧਯਾਇ ਅਰੰਭ

**ਦੋਹਰਾ-ਬ੍ਰਹਮ ਮਹੂਰਤ ਉਠੈ ਨਰ,**
**ਚਿਤਵੈ ਏਤੀ ਬਾਤ ॥**
**ਕੋ ਪ੍ਰਭੁ ਕੋ ਮੈ ਕੋਇ ਹਿਤੂ**
**ਕੌਣ ਸ਼ਤ੍ਰ ਕੋ ਜਾਤਿ ॥੧॥**

ਬ੍ਰਹਮ ਮਹੂਰਤ=ਪ੍ਰਾਤਾਕੋਲ। ਚਿਤਵੈ=ਧਿਆਨ। ਪ੍ਰਭੂ=ਮਾਲਿਕ। ਹਿਤੂ=ਹਿਤਕਾਰੀ। ਸ਼ਤ੍ਰ=ਵੈਰੀ।

ਅਰਥ–ਪ੍ਰਾਤਾਕਾਲ ਉਠੇ ਪੁਰਸ਼ ਅਤੇ ਮਨ ਵਿਚ ਧਿਆਨ ਕਰੇ ਇਤਨੀ ਗੱਲ ਦਾ।

ਕੌਣ ਮੇਰਾ ਸੁਾਮੀ ਹੈ, ਮੈ ਕੀ ਵਸਤੁ ਹਾਂ,† ਕੌਣ ਮੇਰਾ ਹਿਤਕਾਰੀ ਹੈ, ਕੌਣ ਵੈਰੀ ਹੈ, ਕੀ ਮੇਰੀ ਜਾਤੀ ਹੈ।੧।‡

ਭਾਵ–ਸਭ ਤੋਂ ਪਹਿਲੇ ਪੁਰਸ਼ ਆਪਣੇ ਸੁਾਮੀ ਵਾਹਿਗੁਰੂ ਸਿਰਜਣਹਾਰ ਦਾ ਧਿਆਨ ਕਰੇ ਉਸ ਦਾ ਭਜਨ ਕਰੇ, ਮੈਂ ਕੀ ਵਸਤੂ ਹਾਂ ਅਰਥਾਤ ਸ਼ਰੀਰ ਆਦਿਕ ਦਾ ਹੰਕਾਰ ਨਾ ਕਰੇ, ਮੇਰਾ ਮਿੱਤ੍ਰ ਕੌਣ ਹੈ ਤੇ ਵੈਰੀ ਕੌਣ ਹੈ, ਅਤੇ ਕੀ ਮੇਰੀ ਜਾਤੀ ਹੈ, ਖਤ੍ਰੀ ਬ੍ਰਾਹਮਣ ਆਦਿਕ ਜਾਤੀ ਦਾ ਮਾਣ ਨਾ ਕਰੇ।

---

†ਗੁਰਵਾਕ–ਰਕਤ ਬਿੰਦ ਕਾ ਇਹ ਤਨੋ ਅਗਨੀ ਪਾਸ ਪ੍ਰਾਣ॥

‡ਜਾਤਿ ਕਾ ਗਰਬ ਨ ਕਰ ਮੂਰਖ ਗਵਾਰਾ, ਇਸ ਗਰਬ ਤੇ ਚਲਹਿ ਬਹੁਤ ਬਿਕਾਰਾ॥

ਇਸ ਤੇ ਹਰ ਇਕ ਗੱਲ ਦੀ ਪ੍ਰਾਤਾਕਾਲ ਉਠ ਕੇ ਪੁਰਸ਼ ਵਿਚਾਰ ਕਰੇ ਅਰ ਕਿਸੇ ਗਲ ਦਾ ਹੰਕਾਰ ਨਾ ਕਰੇ ਇਸ ਪ੍ਰਕਾਰ ਜਦ ਪੂਰਨ ਵਿਚਾਰ ਕਰੇਗਾ ਤਾਂ ਸੁਖ ਪਾਇਏਗਾ।

**ਦੋਹਰਾ-ਪੜ੍ਹਨਾ ਗੁੜ੍ਹਨਾ ਸਰਬ ਗੁਣ,**
**ਸ਼ਾਸਤ੍ਰ ਕੋ ਅਵਿਲੋਇ ॥**
**ਅਰਥ ਧਰਮ ਕਾਮੰ ਮੁਕਤਿ,**
**ਇਨ ਮੈ ਕੁਸ਼ਲੀ ਹੋਇ ॥੨॥**

ਗੁੜ੍ਹਨਾ=ਪੜ੍ਹ ਕੇ ਵਿਚਾਰਨਾ। ਸ਼ਾਸਤ੍ਰ = ਰਾਜਨੀਤੀ ਦੇ ਪੁਸਤਕ। ਅਵਿਲੋਇ = ਦੇਖਣਾ, ਪੜ੍ਹਨਾ, ਸੁਣਨਾ। ਅਰਥ = ਧੰਨ।

ਅਰਥ—ਪੜ੍ਹਨਾ ਅਰ ਵਿਚਾਰਨਾ ਤੇ ਸਰਬ ਪ੍ਰਕਾਰ ਦੇ ਗੁਣ ਪ੍ਰਾਪਤ ਹੋਣੇ ਏਹ ਸਭ ਸ਼ਾਸਤ੍ਰਾਂ (ਨੀਤੀ ਸ਼ਾਸਤ੍ਰ) ਦੇ ਅਵਿਲੋਇ ਭਾਵ ਦੇਖਣ ਅਰਥਾਤ ਪੜ੍ਹਨ ਸੁਣਨ ਤੇ ਪ੍ਰਾਪਤ ਹੁੰਦੇ ਹਨ।

ਅਤੇ ਫੇਰ ਧਨ ਧਰਮ, ਕਾਮਨਾ, ਤੇ ਮੁਕਤੀ ਏਹ ਚਾਰੇ ਪ੍ਰਾਪਤ ਹੋ ਕੇ ਇਨ੍ਹਾਂ ਦੇ ਵਿਚ ਹੀ ਉਸ ਦੀ ਕਲਯਾਣ ਹੁੰਦੀ ਹੈ।੨।

ਭਾਵ--ਜੋ ਪੁਰਸ਼ ਸਰੇਸ਼ਟ ਰਾਜਨੀਤੀ ਤੇ ਧਰਮ ਪੁਸਤਕ ਪੜ੍ਹ ਕੇ ਵਿਚਾਰ ਕਰਦਾ ਹੈ ਉਸ ਨੂੰ ਚਾਰੇ ਪਦਾਰਥ ਧਰਮ ਅਰਥ ਕਾਮ ਤੇ ਮੋਖ ਪ੍ਰਾਪਤ ਹੁੰਦੇ ਹਨ ਅਤੇ ਸਦਾ ਸੁਖ ਪ੍ਰਾਪਤ ਹੁੰਦਾ ਤੇ ਅਰ ਕਲਯਾਣ ਹੁੰਦੀ ਹੈ।

**ਦੋਹਰਾ-ਸ੍ਰਵਨ ਸੁਨਨ ਅਰ ਧਰਮਪੁਨ,**
**ਤੀਜਾ ਬੁੱਧਿ ਪ੍ਰਕਾਸ਼ ॥**

**ਸ਼ੋਕ ਬਰਾਬਰ ਸ਼ਤ੍ਰ ਨਹਿ,**
**ਇਨਕਾ ਕਰੈ ਬਿਨਾਸ਼ੇ ॥੩॥**

ਸ੍ਰਵਨ=ਕੰਨ। ਸੁਨਨ=ਸੁਣਨਾ। ਧਰਮ=ਸਰੇਸ਼ਟ ਕਰਮ ਸ਼ੋਕ=ਚਿੰਤਾ। ਸ਼ਤ੍ਰ=ਵੈਰੀ। ਬਿਨਾਸ=ਵਿਸ਼ੇਸ਼ ਕਰਕੇ ਨਾਸ।

ਅਰਥ—ਕੰਨਾਂ ਕਰਕੇ ਸੁਣਨ ਦਾ ੧ ਅਤੇ ਧਰਮ ਦਾ ੨ ਤੇ ਤੀਜਾ ਬੁੱਧੀ ਦੇ ਪ੍ਰਕਾਸ਼ ਦਾ ੩।

ਸ਼ੋਕ ਅਰਥਾਤ ਚਿੰਤਾ ਜੇਹਾ ਕੋਈ ਵੈਰੀ ਨਹੀਂ (ਚਿੰਤਾ) ਇਨ੍ਹਾਂ ਤਿੰਨਾਂ ਦਾ ਵਿਸੇਸ਼ ਕਰਕੇ [ਠੀਕ] ਨਾਸ ਕਰਦੀ ਹੈ।੩।

ਭਾਵ—ਸ਼ੋਕਵਾਨ ਅਰਥਾਤ ਚਿੰਤਾਵਾਨ ਪੁਰਸ਼ ਨੂੰ ਕੋਈ ਕਿਸੇ ਪ੍ਰਕਾਰ ਦਾ ਉਪਦੇਸ਼ ਕਰੇ, ਅਥਵਾ ਕਥਾ ਵਾਰਤਾ ਸੁਣਾਏ। ਤਦ ਸ਼ੋਕਾਤ ਪੁਰਸ਼ ਕਿਸੇ ਦੀ ਸੁਣਦਾ ਨਹੀਂ। ਅਰ ਸ਼ੋਕਾਤ, ਪੁਰਸ਼ ਵਿਚ ਖਤਮ ਵੀ ਨਹੀਂ ਹੁੰਦਾ। ਅਰ ਸ਼ੋਕਵਾਨ ਦੀ ਬੁਧੀ ਭੀ ਟਿਕਾਣੇ ਨਹੀਂ ਰਹਿੰਦੀ ਅਰਥਾਤ ਬੁਧੀ ਨਸ਼ਟ ਹੋ ਜਾਂਦੀ ਹੈ। ਭਾਵ ਸਰਵਨ ਕਰਨਾ ੧। ਧਰਮ ਕਰਮ ਕਰਣਾ ੨ ਅਤੇ ਬੁੱਧੀ ੩ ਇਹਨਾਂ ਤਿੰਨਾਂ ਦਾ ਨਾਸ ਕਰਨ ਵਾਲਾ ਸ਼ੋਕ। ਅਰਥਾਤ ਚਿੰਤਾ ਹੈ। ਇਸ ਲਈ ਗੁਰਮਤ ਤੇ ਹੋਰ ਸ਼ਾਸ਼ਤਰ ਅਨੁਸਾਰ ਭੀ ਪੁਰਸ਼ ਨੂੰ ਕਦੇ ਸ਼ੋਕ ਜਾਂ ਚਿੰਤਾ ਨਹੀਂ ਕਰਨੀ ਚਾਹੀਦੀ, ਜਿਸ ਉਪਰ ਅਗਲਾ ਦੋਹਰਾ ਪੜ੍ਹੋ।

**ਦੋਹਰਾ-ਰਿਣੀ ਕੁਮਾਰੀ ਕੋ ਪਿਤਾ,**
**ਜਿਹ ਸਿਰ ਵੈਰੀ ਹੋਇ॥**
**ਇਨ ਤ੍ਰੀਨੋ ਕੋ ਨੈਨ ਮਹਿ,**
**ਨਿੰਦ੍ਰਾ ਕਬਹੂੰ ਨ ਹੋਇ॥੪॥**

ਰਿਣੀ=ਕਰਜਾਈ। ਕੁਮਾਰੀ=ਕੁਆਰੀ ਕੰਨਯਾ।

ਅਰਥ–੧ ਜਿਸ ਨੇ ਕਰਜਾ ਦੇਣਾ ਹੋਵੇ। ੨ ਜਿਸ ਦੇ ਘਰ ਕੁਆਰੀ ਕੰਨਯਾ ਹੋਵੇ। ੩ ਅਤੇ ਜਿਸ ਦੇ ਸਿਰ ਦਾ ਕੋਈ ਵੈਰੀ ਹੋਵੇ।

ਇਹਨਾਂ ਤਿੰਨਾਂ ਪੁਰਸ਼ਾਂ ਦੇ ਨੇਤਰਾਂ ਵਿਚ ਨੀਂਦ ਨਹੀਂ ਹੁੰਦੀ। ਭਾਵ ਕਰਜਾਈ ਨੂੰ ਨੀਂਦ ਅਰਥਾਤ ਸੁਖ ਇਸ ਲਈ ਨਹੀਂ ਹੁੰਦਾ ਜੋ ਡਾਢੀ ਛੇਤੀ ਵਿਆਜ ਵਧ ਕੇ ਦੂਣੇ ਚੌਣੇ ਰੁਪਏ ਦੇਣੇ ਪੈਂਦੇ ਹਨ। ਜਿੰਨਾ ਚਿਰ ਰੁਪਿਆ ਨਾ ਸਿਰੋਂ ਲਥੇ ਸੁਖ ਨਹੀਂ। ਇਸੇ ਤਰਾਂ ਕੁਆਰੀ ਕੰਨਯਾ ਦੇ ਪਿਤਾ ਨੂੰ ਉਸ ਦੇ ਯੋਗ ਵਰ ਦੇ ਭਾਲ ਅਰ ਉਸ ਨੂੰ ਗੁਣਵਾਨ ਆਦਿਕ ਬਣਾਨ ਦੀ ਹਰ ਵੇਲੇ ਚਿੰਤਾ ਰਹਿੰਦੀ ਹੈ। ਇਸੇ ਪ੍ਰਕਾਰ ਜਿਸ ਦਾ ਵੈਰੀ ਹੋਵੇ। ਉਨ੍ਹਾਂ ਨੂੰ ਭੀ ਹਰ ਵੇਲੇ ਚਿੰਤਾ ਰਹਿੰਦੀ ਹੈ। ਜਿੰਨਾ ਚਿਰ ਵੈਰੀ ਦਾ ਨਾਸ਼ ਨਾ ਹੋ ਜਾਵੇ ਉਸ ਨੂੰ ਨੀਂਦ ਦਾ ਭਾਵ ਸੁਖ ਨਹੀਂ ਚਿੰਤਾ ਹੀ ਲਗੀ ਰਹਿੰਦੀ ਹੈ।

ਇਸ ਦਾ ਭਾਵ ਇਹ ਨਿਕਲਿਆ ਜੋ ਪੁਰਸ਼ ਵਸ ਲਗਦੇ ਕਰਜ਼ਾ ਨਾ ਲਵੇ ਤੇ ਕਿਸੇ ਨੂੰ ਵੈਰੀ ਨਾ ਬਣਾਵੇ ਅਤੇ ਪੁਤਰੀ ਨੂੰ ਗੁਣਵਾਨ ਤੇ ਯੋਗ ਕਰਕੇ ਯੋਗ ਪੁਰਸ਼ ਨਾਲ ਆਪਣੀ ਜਾਤੀ ਅਰ ਮਤ ਵਿੱਤ ਅਨੁਸਾਰ ਅਰਪਣ ਕਰ ਦੇਵੇ।੪।

**ਦੋਹਰਾ-ਯਦੱਪਿ ਰੂਪ ਕੁਰੂਪ ਹੈ,**
**ਬਸਤ੍ਰ ਹੀਨ ਤਨ ਛਾਰ॥**
**ਤਦੱਪਿ ਵਿਦਜਾਵਾਨ ਕੋ,**
**ਸਭਾ ਮਾਹਿ ਅਧਿਕਾਰ ॥੫॥**

ਯਦਪਿ=ਭਾਵੇਂ। ਹੀਨ=ਬਿਨਾ। ਛਾਰ=ਸੁਆਹ, ਮਿਟੀ। ਤਦਪਿ=ਤਦ ਭੀ। ਅਧਿਕਾਰ=ਯੋਗ, ਲਾਇਕ।

ਅਰਥ—ਭਾਵੇਂ ਰੂਪ ਭੀ ਕਰੂਪ ਹੋਵੇ, ਬਸਤ੍ਰਾਂ ਤੋਂ ਬਿਨਾਂ ਹੋਵੇ ਤੇ ਸ਼ਰੀਰ ਨੂੰ ਭੀ ਮਿੱਟੀ ਲਗੀ ਹੋਵੇ।

ਪਰ ਤਦ ਭੀ ਵਿਦਯਾਵਾਨ ਪੁਰਸ਼ ਸਭਾ ਵਿਚ ਬੈਠਣ ਦੇ ਯੋਗਯ ਹੁੰਦਾ ਹੈ।੫।

ਭਾਵ—ਵਿਦਯਾਵਾਨ ਪੁਰਸ਼ ਸੁੰਦਰ ਸਰੂਪ ਵਾਲਾ ਭੀ ਨਾ ਹੋਵੇ ਤੇ ਕਰੂਪ ਦਾ ਏਹ ਭਾਵ ਹੈ ਕਿ ਸੋਹਣਾ ਭੀ ਨਾ ਹੋਵੇ ਅਰਥਾਤ ਅੰਨ੍ਹਾਂ ਲੂਲਾ ਲੰਙਾ ਟੁੰਡਾ ਭੀ ਹੋਵੇ ਤੇ 'ਕਪੜੇ' ਚੰਗੇ ਭੀ ਨਾ ਹੋਣ ਪਾਟੇ ਤੇ ਮੈਲੇ ਕੁਚੈਲੇ ਹੋਣ, ਤੇ ਸ਼ਰੀਰ ਮਿੱਟੀ ਸਵਾਹ ਨਾਲ ਲਿਬੜਿਆ ਹੋਵੇ ਪਰ ਤਦ ਭੀ ਵਿਦਿਆਵਾਨ ਸਰੇਸ਼ਟ ਪੁਰਸ਼ਾਂ ਵਿਚ ਬੈਠਾ ਸ਼ੋਭਾ ਪਾਉਂਦਾ ਹੈ।

ਇਸ ਤੋਂ ਸਿਧ ਇਹ ਹੋਇਆ ਜੋ ਗੁਣਾਂ ਦਾ ਆਦਰ ਹੈ, ਸ਼ਰੀਰ ਦਾ ਆਦਰ ਨਹੀਂ।

**ਦੋਹਰਾ-ਸਜਾਲ ਸਭਾ ਮਹਿ ਸਿੰਘ ਜਿਉਂ**
**ਕਾਗਨ ਮਾਹਿ ਮਰਾਲ।**
**ਖਰਨ ਮਾਹਿ ਸੋਭੈ ਨ ਹਯ,**
**ਮੂਕਨ ਮਾਹਿ ਵਾਚਾਲ ॥੬॥**

ਸਜਾਲ=ਗਿੱਦੜ। ਸਿੰਘ=ਸ਼ੇਰ। ਮਰਾਲ=ਹੰਸ। ਖਰਨ=ਖੋਤਿਆਂ। ਹਯ=ਘੋੜਾ। ਮੂਕ = ਗੂੰਗਾ, ਮੂਰਖ। ਵਾਚਾਲ = ਵਕਤਾ।

ਅਰਥ—ਜੈਸੇ ਗਿੱਦੜ ਸ਼ੇਰਾਂ ਦੀ ਸਭਾ ਵਿਚ, ਤੇ ਕਾਉਂ

ਹੰਸਾਂ ਵਿਚ, ਅਤੇ ਘੋੜਿਆਂ ਵਿਚ ਖੋਤਾ ਸੋਭਾ ਨਹੀਂ ਪਾਉਂਦਾ। ਤੈਸੇ ਹੀ 'ਵਕਤ' ਜੋ (ਵਿਦਯਾਵਾਨ) ਹਨ ਤਿਨ੍ਹਾਂ ਦੀ ਸਭਾ ਵਿਚ ਗੂੰਗਾ ਅਰਥਾਤ ਮੂਰਖ ਸੋਭਾ ਨਹੀਂ ਪਾਉਂਦਾ ।੬।

ਪੜ੍ਹਨੇ ਵਾਲੇ ਸਜਣੋ-ਜੇਕਰ ਇਸ ਦਾ ਅਖਰ ਅਰਥ ਕੀਤਾ ਜਾਵੇ ਤਾਂ ਇਹਨਾਂ ਪਦਾਂ ਨਾਲੋਂ (ਨ) ਵਖਰਾ ਪੜ੍ਹੋਗੇ ਤਾਂ ਅਰਥ ਠੀਕ ਹੁੰਦਾ ਹੈ।

ਜੇਹਾ ਕੁ—ਗਿੱਦੜ ਸਭਾ ਵਿਚ ਸ਼ੇਰਾਂ ਦੀ, ਜਿਸ ਤਰਾਂ (ਕਾਗ ਨਾ) ਅਤੇ ਕਾਉਂ ਨਹੀਂ ਵਿਚ ਹੰਸਾਂ ਦੇ।

ਅਰ (ਖਰ ਨ) ਖੋਤਾ ਨਹੀਂ ਵਿਚ ਸੋਭਾ ਪਾਉਂਦੇ ਘੋੜਿਆਂ ਦੇ, ਇਸੇ ਹੀ ਤਰਾਂ [ਮੂਕ ਨ] ਮੂਰਖ ਨਹੀਂ ਵਿਚ ਚਤੁਰਾਂ ਦੇ ਸ਼ੋਭਾ ਪਾਉਂਦੇ।

ਭਾਵ—ਜਿਸ ਤਰਾਂ ਗਿੱਦੜ ਸ਼ੇਰਾਂ ਵਿਚ, ਕਾਉਂ ਹੰਸਾਂ ਵਿਚ, ਖੋਤਾ ਘੋੜਿਆਂ ਵਿਚ ਸ਼ੋਭਾ ਨਹੀਂ ਪਾਉਂਦਾ, ਅਰਥਾਤ ਗਿੱਦੜ ਸ਼ੇਰਾਂ ਵਿਚ ਬੈਠਣ ਕਰਕੇ ਸ਼ੇਰ ਨਹੀਂ, ਕਾਉਂ ਹੰਸਾਂ ਵਿਚ ਬੈਠ ਕੇ ਹੰਸ ਨਹੀਂ ਤੇ ਖੋਤਾ ਘੋੜਿਆਂ ਵਿਚ ਬੈਠ ਕੇ ਘੋੜਾ ਨਹੀਂ, ਬਣਦਾ ਤੈਸੇ ਹੀ ਮੂਰਖ ਪੁਰਸ਼ ਵਿਦ੍ਵਾਨਾਂ ਵਿਚ ਬੈਠ ਕੇ ਵਿਦ੍ਵਾਨ ਨਹੀਂ ਬਣ ਜਾਂਦਾ।

ਹੁਣ ਜਿਥੇ ਜਿਥੇ ਏਹ ਸੋਭਾ ਪਾਉਂਦੇ ਹਨ ਓਹ ਅਗਲੇ ਛੰਦ ਵਿਚ ਕਹਿੰਦੇ ਹਨ।

**ਦੋਹਰਾ-ਹੰਸ ਕਮਲ ਸੰਬੂਹ ਮੈਂ,**
**ਪਰਬਤ ਸਿੰਘ ਫਿਰਾਂਹਿ॥**
**ਬੀਰ ਖੇਤ ਸੋਭੈ ਤੁਰੰਗ,**

## ਪੰਡਿਤ ਸੂਜਨ ਮਾਹਿ ॥੭॥

ਬੀਰ=ਸੂਰਮਾ। ਖੇਤ=ਯੁਧ ਭੂਮੀ। ਤੁਰੰਗ=ਘੋੜਾ।

ਅਰਥ–ਹੰਸ ਕਵਲ ਫੂਲਾਂ ਦੇ ਸੰਬੂਹ, ਵਿਚ, ਅਤੇ ਪਰਬਤਾਂ ਵਿਚ ਸ਼ੇਰ ਫਿਰਦੇ ਸੋਭਾ ਪਾਉਂਦੇ ਹਨ।

ਸੂਰਮੇ ਅਤੇ ਘੋੜੇ ਰਣ ਭੂਮੀ ਵਿਚ ਸ਼ੋਭਾ ਪਾਉਂਦੇ ਹਨ, ਤੈਸੇ ਹੀ ਪੰਡਿਤ (ਗਯਾਨੀ) ਸਰੇਸ਼ਟ ਵਿਦਵਾਨਾਂ ਵਿਚ ਸ਼ੋਭਾ ਪਾਉਂਦੇ ਹਨ।੭।

ਭਾਵ–ਜੈਸੇ ਮਾਨ ਸਰੋਵਰ ਉਤੇ ਕਮਲ ਫੁਲਾਂ ਵਿਖੇ ਹੰਸ। ਬਨ ਅਤੇ ਪਰਬਤਾਂ ਵਿਚ ਸ਼ੇਰ ਆਦਿਕ ਅਰ ਜੋਧੇ ਤੇ ਘੋੜੇ ਯੁੱਧ-ਭੂਮੀ ਵਿਚ ਸ਼ੋਭਾ ਪਾਉਂਦੇ ਹਨ, ਇਸੇ ਪ੍ਰਕਾਰ ਵਿਦ੍ਵਾਨ ਪੁਰਸ਼ ਭੀ ਵਿਦ੍ਵਾਨਾਂ ਵਿਚ ਹੀ ਸੋਭਾ ਪਾਉਂਦੇ ਹਨ।

**ਦੋਹਰਾ-ਕੁਸ਼ਟ ਮਾਸ ਜ੍ਵਰ ਮਾਹਿ,**
**ਘ੍ਰਿਤ ਸੂਲ ਰੋਗ ਮੈ ਦਾਲ ॥**
**ਅਤੀ ਸਾਰ ਗੇਹੂੰ ਤਜੈ,**
**ਦ੍ਰਿਗ ਦੁਖ ਮੈਥਨ ਟਾਲ ॥੮॥**

ਕੁਸ਼ਟ=ਕੋਹੜ। ਜ੍ਵਰ=ਤਪ। ਸੂਲ=ਢਿਡ ਪੀੜ।
ਅਤੀਸਾਰ=ਖੁਲੇ ਦਸਤ। ਗੇਹੂੰ=ਕਣਕ। ਦ੍ਰਿਗ=ਅੱਖਾਂ।
ਮੈਥਨ=ਇਸਤ੍ਰੀ ਸੰਬੰਧ।

ਅਰਥ–ਕੋਹੜ ਰੋਗ ਵਿਚ ਮਾਸ, ਤਪ ਚੜ੍ਹੇ ਵਿਚ ਘਿਉ, ਅਤੇ ਢਿਡ ਪੀੜ ਦੇ ਦੁਖ ਵਿਚ ਦਾਲ ਨਾ ਖਾਏ।

'ਡਾਢ' ਖੁਲੇ ਦਸਤ ਆਉਂਦੇ ਹੋਣ ਤਦ ਕਣਕ ਦਾ ਆਟਾ

ਭਾਵ ਰੋਟੀ ਨਾ ਖਾਵੇ, ਨੇਤ੍ਰਾਂ ਦੇ ਰੋਗ ਵਿਚ ਕਾਮ ਚੇਸ਼ਟਾ ਨਾ ਕਰੇ। ੮।

ਭਾਵ–ਕੋਹੜ ਵਿਚ ਮਾਸ ਖਾਏ ਤਾਂ ਕੋਹੜ ਰੋਗ ਸਗੋਂ ਵਧਦਾ ਹੈ ਇਸ ਲਈ ਮਾਸ ਨਾ ਖਾਏ, ਤਾਪ ਵਿਚ ਘਿਉ ਛਡੇ ਕਿਉਂ ਜੋ ਘਿਉ ਤਾਪ ਨੂੰ ਵਧਾਉਂਦਾ ਹੈ, ਦਾਲ ਢਿਡ ਦੀ ਪੀੜ ਨੂੰ ਵਧਾਉਂਦੀ ਹੈ, ਰੋਟੀ ਦਸਤਾਂ ਨੂੰ ਵਧਾਉਂਦੀ ਹੈ ਅਤੇ ਕਾਮ ਚੇਸ਼ਟਾ ਕਰਕੇ ਨੇਤ੍ਰਾਂ ਦਾ ਰੋਗ ਸਗੋਂ ਵਧਦਾ ਹੈ। ਇਸ ਲਈ ਇਹਨਾਂ ਰੋਗਾਂ ਵਿਚ ਇਨ੍ਹਾਂ ਪਦਾਰਥਾਂ ਦਾ ਜ਼ਰੂਰ ਤਿਆਗ ਕਰੋ।

**ਦੋਹਰਾ-ਕਫ਼ ਨਾਸੇ ਬਯਾਮ ਤੇ,**
**ਲੰਘਣ ਤੇ ਜੂਰ ਜਾਇ॥**
**ਪਿੱਤ ਘਟੈ ਇਸ਼ਨਾਨ ਤੇ,**
**ਤਨ ਮਰਦਨ ਤੇ ਬਾਇ॥੯॥**

ਕਫ਼=ਬਲਗਮ। ਬਯਾਮ=ਡੰਡਪੇਲਨ=ਵਰਜਿਸ਼। ਲੰਘਨ= ਫਾਕਾ। ਜੂਰ=ਤਾਪ। ਪਿੱਤ=ਖੁਸਕੀ ਗਰਮੀ। ਮਰਦਨ=ਮਲਣਾ।

ਅਰਥ–ਕਫ਼ ਰੋਗ (ਬਲਗਮ) ਦੂਰ ਹੋ ਜਾਂਦਾ ਹੈ ਡੰਡ ਆਦਿਕ ਕੱਢਣ ਤੇ, ਅਤੇ ਫਾਕੇ ਰਹਿਣ [ਕੁਝ ਨਾ ਖਾਣਾ] ਤੇ ਤਾਪ ਹਟਦਾ ਹੈ।

ਗਰਮੀ ਖੁਸ਼ਕੀ ਬਹੁਤ ਨਾਉਣ ਤੇ, ਅਰ ਵਾਈ ਰੋਗ ਤੇਲ ਆਦਿਕ ਦੀ ਮਾਲਸ਼ ਕਰਣੇ ਤੇ ਦੂਰ ਹੋ ਜਾਂਦਾ ਹੈ।

ਭਾਵ–ਇਨ੍ਹਾਂ ਰੋਗਾਂ ਦੀ ਏਹ ਉਪਰ ਲਿਖੀ ਔਸ਼ੁਧੀ ਕਰਣ ਤੇ ਵਧੇ ਰੋਗ ਹਟ ਜਾਂਦੇ ਹਨ।

**ਦੋਹਰਾ–ਜਣਤਾ ਉਪਨੀਤਾ ਨ੍ਰਿਪਤ,**

**ਵਿਦਯਾ ਗੁਰ ਦੇ ਅੰਨ ॥**
**ਪਾਂਚ ਪਿਤਾ ਇਹ ਜਗਤ ਮੈ,**
**ਜੇ ਮਾਨੈ ਤਿਹ ਧੰਨ ॥੧੦॥**

ਜਨਤਾ=ਪਿਤਾ। ਉਪਨੀਤਾ=ਗੁਰੂ ਧਰਮ ਸਿਖਯਾ ਦੇਣ ਵਾਲਾ।

ਅਰਥ –੧ ਪਿਤਾ ੨ ਗੁਰੂ ੩ ਰਾਜਾ ੪ ਵਿਦਯਾ ਗੁਰੂ ਅਤੇ ੫ ਅੰਨ ਦੇ ਦੇਣ ਵਾਲਾ।

ਇਹ ਪੰਜੇ ਪਿਤਾ ਹਨ ਜਗਤ ਵਿਖੇ ਜੋ ਇਨ੍ਹਾਂ ਨੂੰ ਪਿਤਾ ਮੰਨਦੇ ਹਨ ਓਹ ਪੁਰਸ਼ ਧੰਨ ਹਨ।੧੦।

ਭਾਵ–ਪਿਤਾ ਜਨਮ ਦੇ ਕੇ ਪਾਲਣਾ ਕਰਦਾ ਹੈ ਇਹ ਪਿਤਾ ਹੈ ਹੀ ੧। ਅਤੇ ਧਾਰਮਕ ਗੁਰੂ ਸਭ ਤੋਂ ਵੱਡਾ ਹੈ ਜਿਸ ਨੇ ਧਰਮ ਉਪਦੇਸ਼ ਦੇ ਕੇ ਜਨਮ ਮਰਣ ਕਟਣਾ ਹੈ।੨।

॥ ਗੁਰਵਾਕ ॥

ਸਤਿਗੁਰ ਕੇ ਜਨਮੇ ਗਵਨ ਮਿਟਾਇਆ॥

ਰਾਜਾ ਪਿਤਾ ਸਮਾਨ ਇਸ ਕਰਕੇ ਹੈ ਕਿ ਜੋ ਸਰਬ ਪ੍ਰਕਾਰ ਰਖਯਾ ਕਰਦਾ ਹੈ। ੩ ਵਿਦਯਾ ਗੁਰੂ ਵਿਦਯਾ ਦੇ ਕੇ ਵਿਦਯਾ ਰੂਪੀ ਨੇਤ੍ਰਾਂ ਦੁਆਰੇ ਵਿਹਾਰ ਸਵਾਰਦੇ ਹਨ ੪ ਅੰਨ ਦਾ ਦਾਤਾ ਇਸ ਕਰਕੇ ਪਿਤਾ ਦੇ ਤੁਲ ਹੈ ਜੋ ਅੰਨ ਦੇ ਕੇ ਪ੍ਰਾਣਾਂ ਦੀ ਰਖਯਾ ਕਰਕੇ ਪਾਲਣਾ ਕਰਦਾ ਹੈ ੫। ਇਸ ਲਈ ਏਹ ਪੰਜੇ ਪਿਤਾ ਦੇ ਤੁਲ ਹਨ।

ਇਨ੍ਹਾਂ ਦਾ ਠੀਕ ਭਾਵ ਏਹ ਹੈ ਜੋ ਇਨ੍ਹਾਂ ਨੂੰ ਪਿਤਾ ਸਮਾਨ ਜਾਣ ਕੇ ਪਿਤਾ ਦੇ ਸਮਾਨ ਹੀ ਆਦਰ ਮਾਨ ਕਰਣਾ ਯੋਗ ਹੈ।

**ਦੋਹਰਾ-ਜਨਨੀ ਸਾਸੁ ਨ੍ਰਿਪਤ ਤ੍ਰਿਯਾ,**
**ਮਿਤ੍ਰ ਤ੍ਰਿਯਾ ਗੁਰਤੀਯ॥**

**ਏਹ ਪਾਂਚੋ ਮਾਤਾ ਜਗਤ,**
**ਸਮਝ ਰਾਖੀਓ ਜੀਯ ॥੧੧॥**

ਜਨਨੀ=ਮਾਤਾ। ਸਾਸੁ=ਸੱਸ। ਨ੍ਰਿਪਤ ਤ੍ਰਿਯਾ=ਰਾਜਾ ਦੀ ਇਸਤ੍ਰੀ।

ਅਰਥ–੧ ਆਪਣੀ ਮਾਤਾ ੨ ਸੱਸ ੩ ਰਾਜਾ ਦੀ ਰਾਣੀ ੪ ਮਿਤ੍ਰ ਦੀ ਇਸਤਰੀ। ੫ ਗੁਰਾਂ ਦੀ ਇਸਤ੍ਰੀ।

ਏਹ ਪੰਜੇ ਮਾਤਾ ਹਨ ਜਗਤ ਵਿਚ ਆਪਣੇ ਜੀ ਵਿਚ ਸਮਝ ਰਖੋ।੧੧।

ਭਾਵ–ਆਪਣੀ ਮਾਤਾ ਤਾਂ ਮਾਤਾ ਹੀ ਹੈ ਪਰ ਸੱਸ ਭੀ ਮਾਂ ਦੇ ਤੁਲ ਇਸ ਕਰਕੇ ਹੈ ਜੋ ਦੇਖੋ ਉਸ ਨੇ ਆਪਣੀ ਜਾਨ ਤੋਂ ਭੀ ਪਿਆਰੀ ਪੁਤ੍ਰੀ ਇਸ ਦੇ ਹਵਾਲੇ ਕੀਤੀ ਤੇ ਸਾਰੇ ਕੁਟੰਬ ਤੇ ਪੁੱਤ੍ਰਾਂ ਨਾਲੋਂ ਭੀ ਜਵਾਈ ਨੂੰ ਪਿਆਰਾ ਸਮਝਦੀ ਹੈ। ਇਸ ਤੇ ਸੱਸ ਮਾਂ ਦੇ ਤੁੱਲ ਹੈ, ਰਾਜਾ ਦੀ ਰਾਣੀ ਇਸ ਵਾਸਤੇ ਮਾਤਾ ਵਤ ਹੈ ਜੋ ਰਾਣੀ ਪ੍ਰਜਾ ਨੂੰ ਪੁਤ੍ਰ ਸਮਾਨ ਜਾਣਦੀ ਹੈ, ਮਿੱਤ੍ਰ ਦੀ ਇਸਤ੍ਰੀ ਇਸ ਲਈ ਮਾਂ ਦੇ ਸਮਾਨ ਹੈ ਜੋ ਮਿਤਰ ਦੀ ਇਸਤ੍ਰੀ ਉਸ ਨੂੰ ਆਪਣੇ ਪੁਤ੍ਰ ਦੇ ਸਮਾਨ ਜਾਣਦੀ ਹੈ। ਗੁਰੂ ਦੀ ਇਸਤਰੀ ਤਾਂ ਹੈ ਹੀ ਮਾਤਾ ਸਗੋਂ ਮਾਤਾ ਨਾਲੋਂ ਭੀ ਵਧੀਕ ਹੈ ਇਸ ਲਈ ਇਹ ਮਾਤਾ ਹੀ ਸਮਝਣੀਆਂ ਚਾਹੀਦੀਆਂ ਹਨ ਖੋਟੀ ਦ੍ਰਿਸ਼ਟੀ ਨਾਲ ਨਹੀਂ ਦੇਖਣਾ ਚਾਹੀਦਾ ਅਤੇ ਮਾਤਾ ਦੇ ਤੁੱਲ ਇਨ੍ਹਾਂ ਸਭਨਾਂ ਦਾ ਆਦਰ ਮਾਨ ਕਰਨਾ ਯੋਗ ਹੈ।

**ਦੋਹਰਾ-ਕਟਨ ਕੁਟਨ ਤਾਪਨ ਘਸਨ**
**ਸੂਰਣ ਪ੍ਰੀਛਾ ਚਾਰ ॥**

## ਸਹਿਨ ਸੀਲ ਕੁਲ ਕਰਮ
## ਏਹ ਪ੍ਰੀਛਾ ਪੁਰਖ ਬਿਚਾਰ ।੧੨।

ਕਟਨ=ਵੱਢਣਾ। ਕੁੱਟਨ=ਕੁੱਟਣਾ। ਤਾਪਨ=ਤਪਾਉਣਾ। ਘਸਨ=ਕਸਵੱਟੀ ਲਾਉਣਾ। ਪ੍ਰੀਛਾ=ਪਰਖ।

ਅਰਥ—੧ ਵਢਣਾ ੨ ਕੁੱਟਣਾ ੩ ਤਪਾਉਣਾ ਤੇ ੪ ਘਸਾਉਣਾ ਏਹ ਚਾਰ ਪ੍ਰੀਖਯਾ ਸੋਨੇ ਦੀਆਂ ਹਨ।

੧ ਸਹਾਰਨਾ ੨ ਸੀਲ ਸੁਭਾਵ ੩ ਚੰਗੀ ਕੁਲ ੪ ਸਰੇਸ਼ਟ ਕਰਮ ਏਹ ੪ ਪ੍ਰੀਖਯਾ ਪੁਰਖ ਦੀਆਂ ਹਨ।੧੨।

ਭਾਵ—ਜਿਸ ਤਰ੍ਹਾਂ ਸੋਨਾ ਇਨ੍ਹਾਂ ਚੌਹਾਂ ਢੰਗਾਂ ਨਾਲ ਪਰਖਿਆ ਜਾਂਦਾ ਹੈ ਤੈਸੇ ਹੀ ਪੁਰਖ ਭੀ ਇਸੇ ਤਰ੍ਹਾਂ ਚੌਹਾਂ ਗੱਲਾਂ ਤੋਂ ਪਰਖਿਆ ਜਾਂਦਾ ਹੈ ਅਰਥਾਤ ਜਿਸ ਵਿਚ ਏਹ ਉਪਰ ਲਿਖੇ ਚਾਰ ਗੁਣ ਹੋਣ ਓਹ ਸਰੇਸ਼ਟ ਪੁਰਸ਼ ਹੈ।

## ਦੋਹਰਾ-ਅਗਨਿ ਦਾਹ ਤੋਰਨ ਘਸਨ
## ਏਤੀ ਸਹੈ ਸਜਾਇ ॥
## ਕੰਚਨ ਤੁਲੈ ਜੁ ਗੁੰਜ ਸਿਉਂ
## ਯਹਿ ਦੁਖ ਸਹਿਓ ਨ ਜਾਇ।੧੩।

ਦਾਹ=ਸਾੜਨਾ। ਕੰਚਨ=ਸੋਨਾ। ਗੁੰਜ=ਰਤੀਆਂ।

ਅਰਥ—ਅੱਗ ਵਿਚ ਸੜਨ ਦਾ ਅਰ ਵੱਢਣ ਦਾ ਅਤੇ ਘਸਾਉਣ ਦਾ ਇਤਨੇ ਦੁਖਾਂ ਨੂੰ ਤਾਂ (ਸੋਨਾ) ਸਹਾਰਦਾ ਹੈ।

ਪਰ ਜਿਸ ਵੇਲੇ ਸੋਨਾ ਰਤੀਆਂ ਪਾ ਕੇ ਤੁਲਦਾ ਹੈ ਓਹ ਦੁੱਖ ਸੋਨੇ ਪਾਸੋਂ ਸਹਾਰਿਆ ਨਹੀਂ ਜਾਂਦਾ।੧੩।

ਭਾਵ–ਸਾੜਨ, ਵੱਢਣ, ਤੇ ਘਸਵੱਟੀ ਤੇ ਲਾਉਣ ਦਾ ਸੋਨੇ ਨੂੰ ਕੋਈ ਦੁੱਖ ਨਹੀਂ ਪਰ ਰਤੀਆਂ ਨਾਲ ਤੋਲਨ ਵੇਲੇ ਇਕ ਕਹਿੰਦਾ ਹੈ ਰੱਤੀ ਘਟ, ਦੂਜਾ ਕਹਿੰਦਾ ਹੈ ਨਹੀਂ ਅੱਧੀ ਰਤੀ ਵੱਧ, ਸੋ ਸੋਨੇ ਨੂੰ ਏਹ ਦੁੱਖ ਹੁੰਦਾ ਹੈ ਜੋ ਮੈਂ ਇਡੀ ਵਡਮੁੱਲੀ ਵਸਤੂ ਸਭ ਤੋਂ ਸ਼ਿਰੋਮਣੀ ਤੇ ਮੈਨੂੰ ਰਤੀਆਂ ਜਾਂ ਕੱਚ ਦੇ ਬਰਾਬਰ ਤੋਲਦੇ ਹਨ।

ਇਸ ਦਾ ਭੀ ਅੰਤਰ ਭਾਵ ਏਹ ਹੈ ਕਿ ਮਾਇਆ ਧਾਰੀ ਮਾਇਆ ਨਾਲ ਪ੍ਰੇਸ਼ਰ ਨੂੰ ਜਾਂ ਪ੍ਰਮੇਸ਼ਵਰ ਦੇ ਅਤਯੰਤ ਪਿਆਰਿਆ ਨਾਮ ਦੇ ਰਸੀਆਂ ਨੂੰ ਵੱਸ ਕਰਣਾ ਚਾਹੁੰਦੇ ਹਨ, ਸੋ ਉਨ੍ਹਾਂ ਮਹਾਤਮਾ ਸੰਤਾਂ ਨਾਮ ਦੇ ਰਸੀਆਂ ਨੂੰ ਸੋਨੇ ਵਾਂਗੂ ਅਗਨਿ ਦਾਹ ਅਰਥਾਤ ਕੋਈ ਕੌੜੇ ਵਾਕ ਕਹੇ, ਤੋੜਨ ਅਰਥਾਤ ਸਰੀਰ ਨੂੰ ਵਢੇ ਟੁਕੇ ਘਸਨ ਅਰਥਾਤ ਸਰੀਰ ਕਰਕੇ ਕੋਈ ਦੁੱਖ ਦੇਵੇ ਤਦ ਏਹ ਦੁਖ ਸਹਾਰ ਲੈਂਦੇ ਹਨ ਪਰ ਜਿਸ ਵੇਲੇ ਤੁੱਛ ਮਾਇਆ ਦਾ ਚਮਤਕਾਰਾ ਦਿਖਾਉਂਦੇ ਹਨ ਤਦ ਸੰਤਾਂ ਪਾਸੋਂ ਏਹ ਦੁੱਖ ਨਹੀਂ ਸਹਾਰਿਆ ਜਾਂਦਾ। ਦ੍ਰਿਸ਼ਟਾਂਤ :–

ਕਬੀਰ ਜੀ–ਕੰਚਨ ਸਿਉ ਪਾਈਐ ਨਹੀ ਤੋਲ ॥ ਮਨ ਦੇ
ਰਾਮ ਲੀਆ ਹੈ ਮੋਲ ॥ਮਾਇਆ ਮੈ ਜਿਸ ਰਖੈ ਉਦਾਸ॥
ਕਹਿ ਕਬੀਰ ਹਉ ਤਾਕਾ ਦਾਸ॥

ਪੁਨਾ–ਮਾਇਆ ਐਸੀ ਮੋਹਿਨੀ ਭਾਈ ॥ ਜਿਨ ਬ੍ਰਹਮਾ ਬਿਸਨ
ਮਹਾਂਦੇਉ ਛਲੀਆ॥

ਇਸ ਦਾ ਏਹ ਭਾਵ ਭੀ ਹੈ ਕਿ ਵਿਦਯਾਵਾਨ ਹੋਰ ਸਭ ਕਸ਼ਟ ਸਹਾਰ ਸਕਦਾ ਹੈ ਪਰ ਜਦ ਉਸ ਨੂੰ ਮੂਰਖ ਦੇ ਤੁਲ ਕੀਤਾ ਜਾਵੇ ਤਾਂ ਉਸ ਤੋਂ ਸਹਾਰਿਆ ਨਹੀਂ ਜਾਂਦਾ।

**ਦੋਹਰਾ-ਬਰਨੋ ਕਾ ਗੁਰੂ ਬ੍ਰਾਹਮਣਾ**
**ਬ੍ਰਹਮਣ ਕਾ ਗੁਰ ਆਗ ॥**

## ਨਾਰੀ ਕਾ ਗੁਰ ਕੰਤ ਹੈ ਸਭਕਾ ਗੁਰ ਅਭਯਾਗ

ਬਰਨੋ = ਚੌਹਾਂ ਵਰਨਾਂ ਦਾ। ਗੁਰੂ = ਪੂਜਨੀਕ। ਨਾਰੀ = ਇਸਤ੍ਰੀ। ਅਭਯਾਗ = ਅਭਯਾਗਤ॥

ਅਰਥ– ਚਾਰੇ ਵਰਨਾਂ ਦਾ ਗੁਰੂ ਬ੍ਰਾਹਮਣ ਹੈ ਤੇ ਬ੍ਰਾਹਮਣ ਦਾ ਗੁਰੂ ਅਗਨ ਹੈ। ਇਸਤ੍ਰੀ ਦਾ ਗੁਰੂ ਪਤੀ ਅਤੇ ਸਭ ਦਾ ਗੁਰੂ ਅਭਯਾਗਤ ਹੈ‡॥ ੧੪॥

ਭਾਵ– ਹੋਰ ਤਿਨਾਂ ਵਰਣਾਂ ਨੂੰ ਬ੍ਰਾਹਮਣ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਬ੍ਰਾਹਮਣ ਨੂੰ ਅਗਨੀ ਦੀ ਪੂਜਾ ਕਰਨੀ ਚਾਹੀਦੀ ਹੈ ਅਰ ਇਸਤ੍ਰੀ ਨੂੰ ਆਪਣੇ ਪਤੀ ਦੀ ਸੇਵਾ ਪੂਜਾ ਕਰਨੀ ਚਾਹੀਦੀ ਹੈ ਕਿਉਂ ਜੋ ਪਤੀ ਹੀ ਪ੍ਰਤਖ ਦੇਵਤਾ (ਗੁਰਵਾਕ ਤਾਂ ਇਹ ਦਸਦਾ ਹੈ-ਕਹੁ ਨਾਨਕ ਜਿਨ ਪ੍ਰਿਉ ਪ੍ਰਮੇਸਰ ਕਰ ਜਾਨਿਆ ਧੰਨ ਸਤੀ ਦਰਗਹਿ ਪਰਵਾਨਿਆ) ਅਤੇ ਚੌਹਾਂ ਬਰਨਾਂ ਦੇ ਘਰ ਭਾਂਵੇ ਕੋਈ ਅਭਯਾਗਤ ਜੋ ਪਰਾਹੁਣਾ ਆਵੇ ਸੋ ਤਿਸਦਾ ਅੰਨ ਜਲ ਆਦਿਕ ਕਰਕੇ ਸੇਵਾ ਕਰਣੀ ਯੋਗ ਹੈ। ਜਿਸ ਦਾ ਵੇਰਵਾ ਅਗੇ ਲਿਖਿਆ ਹੈ।

**ਦੋਹਰਾ- ਊਚ ਬਰਨ ਕੇ ਘਰ ਕੋਊ**
**ਨੀਚ ਬਰਨ ਜੋ ਜਾਇ॥**

---

‡ਗੁਰਸਿੱਖਾਂ ਦਾ ਗੁਰੂ ਬ੍ਰਾਹਮਣ ਨਹੀਂ। ਗੁਰਵਾਕ–
ਕਬੀਰ ਬ੍ਰਾਹਮਣ ਗੁਰੂ ਜਗਤ ਕਾ ਭਗਤਨ ਕਾ ਗੁਰ ਨਾਹਿ॥
ਅਰਝਿ ਉਰਝਿ ਕੈ ਪਚ ਮੂਆ ਚਾਰਉ ਬੇਦਉ ਮਾਹਿ॥
ਤੇ ਜੇਕਰ ਅਭਯਾਗਤ ਮੰਨ ਭੀ ਲਈਏ ਤਦ ਗੁਰਵਾਕ ਅਨੁਸਾਰ ਅਭਯਾਗਤ ਦੇ ਭੀ ਇਹ ਅਰਥ ਹੈ ਨਹੀਂ ਕਿ ਭੁਖਾ ਜਾਂ ਮੰਗਤਾ–ਅਭਯਾਗਤ ਏਹ ਨਾ ਆਖਿਅਨ ਜਿਨਕੇ ਚਿਤ ਮੈ ਭਰਮ॥
ਤਿਸਕੇ ਚਿਤੇ ਨਾਨਕਾ ਤੇਹੋ ਜੇਹਾ ਧਰਮ॥ ਅਭਯਾਗਤ
ਸੋਈ ਨਾਨਕਾ ਜਿ ਆਤਮ ਗਉਨ ਕਰੇਨਿ॥

**ਵੂਹ ਅਭਯਾਗਤ ਗੁਰ ਉਸੇ**
**ਕਿਆ ਬਾਲਕ ਬਿਰਧਾਇ॥੧੫**

ਅਰਥ–ਭਾਵੇਂ ਉੱਚੇ ਵਰਣ ਵਾਲੇ ਪੁਰਸ਼ ਦੇ ਘਰ ਕੋਈ ਨੀਵੀਂ ਕੁਲ ਦਾ ਪੁਰਸ਼ ਆ ਜਾਵੇ ॥

ਤਾਂ ਓਹ ਅਭਯਾਗਤ ਗੁਰੂ ਹੈ ਉਸ ਘਰ ਵਾਲੇ ਗ੍ਰਿਹਸਥੀ ਦਾ ਅਤੇ ਅੰਨ ਜਲ ਆਦਿਕ ਕਰਕੇ ਪੂਜਨੇ ਯੋਗ ਹੈ ਉਹ ਭਾਵੇ ਬਾਲਕ ਹੋਵੇ ਭਾਵੇ ਬੁੱਢਾ ਹੋਵੇ ॥੧੫॥

ਅਰਥ– ਭਾਵੇਂ ਬ੍ਰਾਹਮਣ ਦੇ ਘਰ ਵਿਖੇ ਸ਼ੂਦਰ ਆਦਿਕ ਪਰਾਹੁਣਾ ਅਭਯਾਗਤ ਆਵੇ ਉਹ ਅੰਨ ਜਲ ਆਦਿਕ ਕਰਕੇ ਪੂਜਨੇ ਯੋਗ ਹੈ।

**ਦੋਹਰਾ–ਸ਼ਤ੍ਰੂ ਮਿਤ੍ਰ ਚੰਡਾਲ ਅਰ**
**ਘਾਤੀ ਚੋਰ ਜੁ ਹੋਇ ॥**
**ਜੋ ਆਵੈ ਬਲਿ ਬੈਸ ਪਰ**
**ਸਭ ਅਭਯਾਗਤ ਸੋਇ॥੧੬॥**

ਬਲਿ ਬੈਸ=ਦੇਵਤਾ ਦੇ ਨਮਿਤ ਦਿਤਾ ਹੋਇਆ ਭੋਜਨ।

ਅਰਥ—ਵੈਰੀ, ਮਿੱਤਰ, ਚੰਡਾਲ, ਮਾਰਨਵਾਲਾ ਤੇ ਭਾਵੇਂ ਚੋਰ ਭੀ ਜੇਕਰ ਹੋਵੇਂ।

ਜੋ ਆ ਜਾਵੇ (ਰੋਟੀ) ਪ੍ਰਸਾਦ ਵੇਲੇ ਸਾਰੇ ਹੀ ਅਭਯਾਗਤ ਹਨ।੧੬।

ਭਾਵ–ਵੈਰੀ ਤੇ ਮਿਤ੍ਰ ਆਦਿਕ ਭਾਵੇਂ ਚੌਹਾਂ ਵਰਣਾਂ ਵਿਚੋਂ ਕੋਈ ਹੋਵੇ। ਰੋਟੀ ਵੇਲੇ ਘਰ ਆਏ ਦੀ ਵਿੱਤ ਅਨੁਸਾਰ ਅੰਨ ਜਲ

ਆਦਿਕ ਕਰਕੇ ਸੇਵਾ ਕਰਨੀ ਯੋਗ ਹੈ । ਕਿਉਂ ਜੋ ਅੰਨ ਜਲ ਦੀ ਸੇਵਾ ਅਜੇਹੀ ਹੈ। ਜੋ ਇਸਦੇ ਬਰਾਬਰ ਹੋਰ ਕੋਈ ਸੇਵਾ ਨਹੀਂ । ਇਸ ਉਪਰ ਗੁਰਵਾਕ ਹੈ। ਯਥਾ–

ਅਨ ਪਾਵਨੀ ਭਗਤਿਨ ਉਪਜੀ, ਭੂਖੇ ਜਾਨੁ ਨ ਦੀਨਾ ॥

**ਦੋਹਰਾ-ਲਛਨ ਨ੍ਰਿਪ ਚਾਕਰਨ ਕੇ**
**ਅਰ ਨ੍ਰਿਪ ਕੇ ਅਧਿਕਾਰ ॥**
**ਜਿਉਂ ਰਾਜਾ ਕੋ ਰਾਜ ਧਨ**
**ਬਿਰਧ ਹੋਇ ਭੰਡਾਰ ॥੧੭॥**

ਚਾਕਰਨਿ=ਨੌਕਰ-ਸੇਵਕ । ਭੰਡਾਰ=ਖਜ਼ਾਨਾ ।

ਅਰਥ–ਲੱਛਨ,ਰਾਜਾ ਅਤੇ ਸੇਵਕਾਂ ਦੇ ਅਤੇ ਰਾਜੇ ਦੇ ਅਧਿਕਾਰ ਅਤੇ ਜਿਸ ਪ੍ਰਕਾਰ ਰਾਜੇ ਦਾ ਰਾਜ ਤੇ ਧਨ ਦਾ ਵਾਧਾ ਹੁੰਦਾ ਹੈ ਖਜ਼ਾਨੇ ਵਿਚ। ਸੋ ਕਥਨ ਕਰਦੇ ਹਾਂ ।੧੭।

ਭਾਵ–ਚਾਣਕ ਮੁਨੀ ਜੀ ਕਥਨ ਕਰਦੇ ਹਨ ਕਿ ਅਸੀਂ ਰਾਜਿਆਂ ਤੇ ਉਨ੍ਹਾਂ ਦੇ ਸੇਵਕਾਂ ਦੇ ਚੰਗੇ ਮੰਦੇ ਲੱਛਣ ਅਤੇ ਰਾਜੇ ਦਾ ਜੋ ਅਧਿਕਾਰ ਹੈ ਅਤੇ ਅਜਿਹੇ ਸਾਰੇ ਉਪਾਓ, ਜਿਨ੍ਹਾਂ ਕਰਕੇ ਰਾਜਾ ਰਾਜ ਤੇ ਧਨ ਦੀ ਬ੍ਰਿਧੀ ਹੋ ਕੇ ਰਾਜਾ ਦੀ ਸ਼ੋਭਾ ਹੋਵੇ, ਸੋ ਸਭ ਕਹਾਂਗੇ। ਇਸ ਲਈ ਵਿਸ਼ੇਸ਼ ਕਰਕੇ ਰਾਜਿਆਂ ਤੇ ਸੇਵਕਾਂ ਨੂੰ ਅਤੇ ਸਾਮਾਨ ਕਰਕੇ ਸਾਰੇ ਜੀਵਾਂ ਸ਼ਾਹੂਕਾਰਾਂ ਸ੍ਰਦਾਰਾਂ ਸੇਠਾਂ ਆਦਿਕਾਂ ਸਭ ਨੂੰ ਇਨ੍ਹਾਂ ਗੱਲਾਂ ਵਲ ਧਿਆਨ ਕਰਨਾ ਲੋੜੀਦਾ ਹੈ ।

**ਦੋਹਰਾ--ਤਪ ਬੇਦ ਬੇਦਾਂਗ ਜਪੁ**
**ਹੋਮ ਪਰਾਇਣ ਹੋਇ ॥**

**ਅਸੀਰਬਾਦਿ ਨਿਤ ਦੇਇ**
**ਜੋ ਰਾਜ ਪਰੋਹਿਤ ਸੋਇ ॥੧੮॥**

ਬੇਦ=ਹਿੰਦੂ ਮੱਤ ਦੇ ਪੁਸਤਕ । ਬੇਦਾਂਗ=ਬੇਦ ਦੇ ੬ ਅੰਗ ਜਪੁ=ਨਿੱਤਨੇਮ ਦਾ ਪਾਠ। ਹੋਮ=ਅਗਨੀ ਵਿਚ ਅਹੂਤੀ ਪਾਉਣੀ।

ਅਰਥ—ਜੋ ਪੁਰਸ਼ ਵੇਦ ਅਤੇ ਵੇਦਾਂ ਦੇ ੬ ਅੰਗਾਂ ਵਿਖੇ ਪ੍ਰੀਤੀ ਵਾਲਾ ਹੈ । ਭਾਵ ਇਨ੍ਹਾਂ ਨੂੰ ਜਾਨਣਵਾਲਾ ਹੈ । ਅਤੇ ਜਪੁ ਅਰਥਾਤ ਨਿਤਨੇਮ ਦੇ ਕਰਨ ਵਾਲਾ ਹੈ । ਅਰ ਨਿੱਤ ਹੀ ਹੋਮ ਕਰਦਾ ਹੈ । ਅਰ ਅਸੀਸਾਂ ਦੇਵੇ ਜੋ ਸਦਾ ਹੀ, ਉਹ ਹੀ ਰਾਜ ਪਰੋਹਿਤ ਜਾਣੋ ।੧੮।

ਭਾਵ—ਜੋ ਵਿਦਯਾ ਵਾਲਾ ਹੋਵੇ ਅਤੇ ਨਿੱਤਨੇਮ ਦਾ ਪਾਠੀ ਹੋਵੇ। ਅਰ ਅਗਨੀ ਵਿਚ ਆਹੂਤੀਆਂ ਦੇਵੇ। ਜੋ ਸਦਾ ਹੀ ਰਾਜਾ ਨੂੰ ਅਸੀਸਾਂ ਦੇਵੇ ਅਤੇ ਕਿਸੇ ਕਾਰਣ ਤੇ ਵੀ ਰਾਜਾ ਦਾ ਬੁਰਾ ਨਾ ਚਿਤਵੇ। ਸੋ ਰਾਜਾ ਦਾ ਪਰੋਹਿਤ ਕਹਾਉਣ ਦੇ ਯੋਗ ਹੈ।

**ਦੋਹਰਾ-ਚਾਤੁਰ ਧੀਰ ਪ੍ਰਬੀਨ ਪਟ**
**ਕਰੈ ਯਥੋਕਤ ਬਾਤ ॥**
**ਪਰ ਹਾਰਿਦ ਕੋ ਜਾਨਈ**
**ਵਹਿ ਬਸੀਠ ਉਸਤਾਦ ॥੧੯॥**

ਪਟ=ਛੇਤੀ। ਯਥੋਕਤ=ਯਥਾ ਯੋਗ । ਪਰ ਹਾਰਿਦ=ਦੂਜੇ ਦੇ ਮਨ ਦੀ ਗੱਲ ਜਾਨਣ ਵਾਲਾ। ਬਸੀਠ=ਵਕੀਲ ।

ਅਰਥ—ਜੋ ਚਤੁਰ ਮਨੁਖ ਧੀਰਜ ਨਾਲ ਅਤੇ ਵਡੀ ਚਤੁ-ਰਾਈ ਨਾਲ ਯਥਾਰਥ ਦੀ ਗੱਲਬਾਤ ਕਰਨ ਵਾਲਾ ਅਤੇ ਦੂਜੇ

ਦੇ ਚਿੱਤ ਦੀ ਗੱਲ ਨੂੰ ਜਾਨਣਵਾਲਾ ਹੋਵੇ। ਉਹੀ ਵਕੀਲ ਉਸਤਾਦ ਜਾਣੋ।੧੯।

ਭਾਵ—ਜੋ ਚਤੁਰ ਧੀਰਜਵਾਨ ਤੇ ਸਮੇਂ ਅਨੁਸਾਰ ਚਤੁਰਾਈ ਦੀ ਗੱਲ ਕਰਨ ਵਾਲਾ ਅਰ ਵੈਰੀ ਅਥਵਾ ਮਿੱਤ੍ਰ ਦੇ ਚਿੱਤ ਦੀ ਗੱਲ ਬਾਤ ਨੂੰ ਜਾਨਣਵਾਲਾ ਹੋਵੇ, ਓਹੋ ਹੀ ਰਾਜਾ ਦਾ ਵਕੀਲ ਚੰਗਾ ਹੈ। ਕਿਉਂ ਜੋ ਜੇਕਰ ਰਾਜਾ ਜਾਂ ਹੋਰ ਵਡੇ ਲੋਕਾਂ ਪਾਸੋਂ ਜੋ ਮੇਲ ਮਿਲਾਪ ਕਰਣ ਵਾਲੇ ਅਰਥਾਤ ਵਕੀਲ ਹੁੰਦੇ ਹਨ । ਜੇਕਰ ਓਹ ਵੈਰੀ ਦੇ ਚਿੱਤ ਦੀ ਜਾਣਨ ਵਾਲਾ ਨਾ ਹੋਵੇਗਾ ਤਦ ਕਿਸ ਤਰ੍ਹਾਂ ਕਰੇਗਾ। ਉਸ ਦਾ ਧੋਖਾ ਖਾਏਗਾ ਤੇ ਮਾਲਕ ਦਾ ਨਾਸ ਕਰੇਗਾ। ਇਸ ਲਈ ਵੈਰੀ ਦਾ ਭੇਦ ਜਾਣਨ ਵਾਲਾ ਹੀ ਵਕੀਲ ਹੋ ਸਕਦਾ ਹੈ । ਏਹ ਵਕੀਲ ਦੇ ਲੱਛਨ ਹੋਣੇ ਚਾਹੀਦੇ ਹਨ।

ਰਾਜਾ ਦੇ ਲਾਂਗਰੀਆਂ ਦੇ ਲਖਯਣ

**ਦੋਹਰਾ-ਸ਼ਾਸਤ੍ਰਗਯ ਸੁਚਾਰ ਅਰ**
**ਸ੍ਵਾਮਿ ਭਗਤਿ ਚਤੁਰਾਇ ॥**
**ਹੋਇ ਕਦੀਮ ਪਿਤਾਮ ਕੋ**
**ਸੋ ਪਾਚਕ ਮਿਸ਼ਟਾਇ ॥੨੦॥**

ਸ਼ਾਸਤ੍ਰਗਯ=ਰਸੋਈ ਵਿਦਯਾ ਦਾ ਜਾਣੂ। ਪਾਚਕ=ਲਾਂਗਰੀ ਰਸੋਈਆ। ਮਿਸਟਾਇ=ਪਿਆਰਾ । ਸੁਚਾਰ=ਸੁਚਾਆਕਾਰ= ਪਵਿਤ੍ਰ ਰਹਿਣ ਵਾਲਾ=ਸਰੇਸ਼ਟ ਕੰਮਾਂ ਵਾਲਾ।

ਅਰਥ—ਰਸੋਈ ਵਿਦਯਾ ਦੇ ਜਾਣਨ ਵਾਲਾ। ਪਵਿਤ੍ਰ ਭਾਵ ਜੂਠ ਤੋਂ ਬਚਿਆ ਹੋਇਆ। ਅਥਵਾ ਸ਼ੁਭ ਕਰਮਾਂ ਦੇ ਕਰਨ ਵਾਲਾ ਤੇ ਸ੍ਵਾਮੀ ਦਾ ਪਿਆਰਾ ਭਾਵ ਭਲਾ ਚਾਹੁੰਣ ਵਾਲਾ, ਅਰ ਚਤੁਰ ਹੋ। ਅਤੇ ਸਦਾ ਪਿਉ ਦਾਦੇ ਤੋਂ ਲਾਂਗਰੀ ਹੋਵੇ ਓਹ ਲਾਂਗਰੀ

ਮਿੱਠਾ ਅਰਥਾਤ ਸਰੇਸ਼ਟ ਹੈ ।੨੦।

ਭਾਵ–ਜੋ ਹਰ ਭਾਂਤ ਦਾ ਪ੍ਰਸਾਦ–ਸਲੂਣੇ,ਭਾਜੀਆਂ,ਦਾਲਾਂ, ਪੁਲਾਓ, ਮਹਾਂ ਪ੍ਰਸਾਦ, ਕੜਾਹ ਪ੍ਰਸਾਦ ਆਦਿਕ ਬਣਾਨ ਦੀ ਅਤੇ ਹਰ ਇਕ ਚੀਜ਼ ਦੇ ਗੁਣ ਔਗੁਣ ਆਦਿਕ ਦੇ ਜਾਣਨ ਦੀ ਵਿਦਯਾ ਜਾਂਚਦਾ ਹੋਵੇ । ਅਤੇ ਜਿਸਦੇ ਪਿਉ ਦਾਦੇ ਥੀਂ ਲੰਗਰ ਕਰਦੇ ਰਹੇ ਹੋਣ ਅਰ ਓਹ ਸਿੱਖ ਦਾ ਰਿਹਾ ਹੋਵੇ । ਅਰ ਸਵਾਮੀ ਦੇ ਮਨ ਮੰਨਿਆ ਪ੍ਰਸਾਦ ਆਦਿਕ ਬਣਾਵੇ । ਅਰ ਮੂੰਹੋਂ ਮਿੱਠੀ ਬਾਣੀ ਬੋਲਣ ਵਾਲਾ ਹੋਵੇ । ਓਹ ਲਾਂਗਰੀ ਚੰਗਾ ਹੈ । 'ਅਗੇ ਹੋਰ ਵੇਖੋ'

**ਦੋਹਰਾ--ਆਯੁਰ ਵੇਦ ਅਭਯਾਸ ਮੈ**
**ਸਭ ਪ੍ਰਿਯ ਦਰਸੀ ਹੋਇ ॥**
**ਸਭ ਗੁਣ ਮੈ ਸੰਜੁਗਤ ਨਰ**
**ਸੂਪਕਾਰ ਕਹਿ ਸੋਇ ।੨੧।**

ਅਯੁਰਵੇਦ=ਵੈਦੰਗੀ । ਸੂਪਕਾਰ=ਰਸੋਈਆ ।

ਅਰਥ–ਵੈਦੰਗੀ (ਹਿਕਮਤ) ਵਿਦਯਾ ਦਾ ਜਾਣੂ ਹੋਵੇ । ਸਭ ਨੂੰ ਪਿਆਰ ਨਾਲ ਦੇਖਣ ਵਾਲਾ ਹੋਵੇ ।

ਸਭ ਗੁਣਾਂ ਦੇ ਸਮੇਤ ਪੁਰਸ਼ ਹੋਵੇ । ਓਹ ਲਾਂਗਰੀ ਕਹਿਣ ਦੇ ਯੋਗ ਹੈ ।੨੧।

ਭਾਵ–ਵੈਦਿਕ ਵਿਦਯਾ ਇਸ ਲਈ ਜਾਣਨੀ ਕਹੀ ਹੈ ਜੋ ਵੈਦਿਕ ਵਿਦਯਾ ਵਾਲੇ ਨੂੰ ਹਰ ਇਕ ਭਾਂਤ ਦੇ ਅੰਨ ਤੇ ਫਲ ਬੂਟੀ-ਭਾਜੀ-ਖਟੇ-ਮਿਠੇ ਆਦਿਕ ਦੇ ਗੁਣ ਔਗੁਣ ਮਲੂਮ ਹੁੰਦੇ ਹਨ । ਜਿਹਾ ਕੁ ਮੂਲੀ ਕੀ ਗੁਣ ਕਰਦੀ, ਕਿੰਨੀ ਕੁ ਖਾਣੀ ਚਾਹੀਦੀ ਹੈ, ਲਾਲ ਮਿਰਚ ਕੀ ਗੁਣ ਔਗੁਣ ਕਰਦੀ ਹੈ ਤੇ ਇਸੇ ਪ੍ਰਕਾਰ ਹਰ ਇਕ ਵਸਤੂ ਦੇ ਗੁਣ ਔਗੁਣ ਵੈਦਿਕ ਵਿਦਯਾ ਪੜੇ ਬਿਨਾਂ ਕੁਝ

ਪ੍ਰਤੀਤ ਨਹੀਂ ਹੁੰਦੇ । ਇਸੇ ਵਾਸਤੇ ਇਥੇ ਇਹ ਲਿਖਿਆ ਹੈ, ਸੋ ਰਸੋਈਆ ਓਹੋ ਹੈ ਜੋ ਸਭ ਤੋਂ ਪਹਿਲਾ ਏਹ ਵਿਦਿਆ ਜਾਣੇ । ਸਭ ਨੂੰ ਪਿਆਰ ਜਾਣਨ ਦਾ ਏਹ ਭਾਵ ਹੈ ਕਿ ਜੇਕਰ ਕੋਈ ਭੁਲ ਬੀ ਹੋ ਜਾਵੇ ਤਦ ਪਿਆਰਾ ਤੇ ਸ਼ਾਤੀ ਨਾਲ ਵੇਲਾ ਟਪਾ ਲਵੇਗਾ, ਤੇ ਜੇ ਕ੍ਰੋਧ ਕਰੇਗਾ ਤਾਂ ਕੰਮ ਵਿਗੜ ਜਾਵੇਗਾ । ਇਸ ਲਈ ਸਭ ਨਾਲ ਪਿਆਰ ਕਰਨ ਵਾਲਾ ਹੋਵੇ । ਅਰ ਚਤੁਰਾਈ ਹੋਣੀ ਤਾਂ ਏਹ ਵੱਡਾ ਭਾਰਾ ਗੁਣ ਹੈ, ਕਿਉਂ ਜੋ ਚਤੁਰਾਈ ਨਾਲ ਤਾਂ ਵੈਰੀ ਨੂੰ ਬੀ ਮਿੱਤ੍ਰ ਬਣਾ ਲਈਦਾ ਹੈ ॥

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲ ਬੋਧਨੀ ਟੀਕਾ ਸਹਿਤ ਚੌਥਾ ਧਜਾਇ ਸਮਾਪਤ । ੪ ।

—o—

# ਪੰਜਵਾਂ ਧਜਾਇ ਅਰੰਭ

**ਦੋਹਰਾ-ਪ੍ਰਿਥਮ ਜਿਵਾਵੈ ਦ੍ਵਿਜਨ ਕੋ**
**ਪੁਨ ਗੋ ਬਾਂਧਵ ਆਪ ॥**
**ਅਸ੍ਵ ਮੇਧ ਫਲ ਸੋ ਲਹੈ**
**ਅਰ ਸਰੇਸ਼ਟ ਪਰਤਾਪ॥੧॥**

ਜਿਵਾਵੈ = ਖੁਆਵੇ । ਦ੍ਵਿਜਨ = ਬ੍ਰਾਹਮਣਾਂ । ਗੋ = ਗਊ। ਬਾਂਧਵ= ਸੰਬੰਧੀ ॥

ਅਰਥ – ਪਹਿਲੇ ਖੁਆਵੇ ਬ੍ਰਾਹਮਣ ਨੂੰ ਭੋਜਨ , ਫੇਰ ਗਊ,

ਅਤੇ ਸੰਬੰਧੀਆਂ ਨੂੰ ਤੇ ਪਿਛੋਂ ਆਪ ਖਾਏ ।*

ਜੋ ਪੁਰਸ਼ ਇਸ ਪ੍ਰਕਾਰ ਕਰਦਾ ਹੈ ਉਸਨੂੰ ਅਸ਼੍ਵਮੇਧ ਯੱਗ ਕਰਣ ਦੇ ਤੁਲ ਫਲ ਮਿਲਦਾ ਹੈ, ਤੇ ਉਸਦਾ ਵੱਡਾ ਪ੍ਰਤਾਪ ਹੁੰਦਾ ਹੈ। ੧।

ਭਾਵ – ਪਹਿਲੋਂ ਬ੍ਰਾਹਮਣ ਜਾਂ ਸਾਧੂ ਨੂੰ ਯਥਾ ਸਕਿਤ ਰੋਟੀ ਦੇਵੇ ਫ਼ੇਰ ਗਊ ਗ੍ਰਾਸ ਤੇ ਫੇਰ ਸਬੰਧੀਆਂ ਨੂੰ ਤੇ ਮੁੜ ਆਪ ਖਾਵੇ ।

**ਦੋਹਰਾ-ਸਭ ਸ਼ਾਸਤ੍ਰਨ ਮੈ ਨਿਪੁਨਤਾ**
**ਚਤੁਰ ਬਚਨ ਬੁਧਿਮਾਨ ॥**
**ਬੀਚਾਰੀ ਮੇਲੀ ਸਭਨ**
**ਵਹਿ ਲੇਖਿਕ ਪਰਵਾਨ॥੨॥**

ਅਰਥ = ਸਾਰੇ ਸ਼ਾਸਤ੍ਰਾਂ ਦੇ ਜਾਨਣ ਵਿੱਚ ਚਤੁਰ (ਪੂਰਾ) ਹੋਵੇ, ਜੋ ਗੱਲ ਮੂੰਹੋਂ ਕਰੇ ਚਤੁਰਾਈ ਵਾਲੀ ਹੋਵੇ ਅਤੇ ਬੁਧੀਮਾਨ ਹੋਵੇ ॥

ਵਿਚਾਰ ਵਾਲਾ ਹੋਵੇ, ਸਭ ਨਾਲ ਮਿਲਾਪੜਾ ਹੋਵੇ, ਓਹ ਲਿਖਣ ਵਾਲਾ ਅਰਥਾਤ ਲਿਖਾਰੀ ਜਾਂ ਮੁਨਸ਼ੀ (ਕਲਰਕ) ਚੰਗਾ ਹੈ। ੨।

ਭਾਵ–ਜੋ ਵਿਦਵਾਨ ਚਤੁਰ ਤੇ ਮਿਲਾਪੜਾ ਹੋਵੇ ਓਹ ਮੁਨਸ਼ੀ ਅਥਵਾ ਕਾਰ ਪ੍ਰਧਾਨ ਚੰਗਾ ਹੈ, ਅਰਥਾਤ ਰਾਜਾ ਜੋ ਮੁਨਸ਼ੀ ਰਖੇ, ਉਸ ਵਿਚ ਏਹ ਲਖਯਨ ਹੋਣੇ ਚਾਹੀਦੇ ਹਨ।

---

*ਗੁਰਸਿਖਾਂ ਵਾਸਤੇ ਏਹ ਨਿਯਮ ਨਹੀਂ । ਗੁਰਸਿਖਾਂ ਦਾ ਏਹ ਨਿਯਮ ਹੈ ਜੋ ਅੰਨ ਦਾ ਲੋੜਵੰਦ ਹੋਵੇ ਉਸਨੂੰ ਦੇਣਾ। ਅਥਵਾ-ਗੁਰਵਾਕ--ਗੁਰਸਿਖ ਪ੍ਰੀਤ ਗੁਰਸਿਖ ਮੁਖ ਪਾਇ ॥

**ਦੋਹਰਾ- ਤਜ ਕੁਮਿੱਤ੍ਰ ਸਿਉ ਮਿੱਤ੍ਰਤਾ**
**ਤਜ ਕੁਰਾਜ ਕੋ ਰਾਜ ॥**
**ਸਿਖਯਾ ਤਜਹੁ ਕੁਸਿੱਖ ਕੀ**
**ਤਜ ਕੁਨਾਰਿ ਕੋ ਭਾਜ ॥੩॥**

ਅਰਥ–ਛਡ ਦੇਵੋ ਖੋਟੇ ਮਿੱਤ੍ਰ ਨਾਲ ਮਿੱਤ੍ਰਤਾਈ ਤੇ ਛੱਡ ਦੇਵੋ ਖੋਟੇ ਰਾਜਾ ਦੇ ਰਾਜ ਨੂੰ।

ਸਿੱਖਯਾ ਦੇਣੀ ਛਡ ਦੇਵੋ ਖੋਟੇ [ਅਨ-ਅਧਿਕਾਰੀ] ਸਿੱਖ ਨੂੰ, ਅਤੇ ਛਡ ਦੇਵੋ ਖੋਟੀ ਇਸਤ੍ਰੀ ਦੇ ਸੰਗ ਨੂੰ।੩।

ਭਾਵ–ਖੋਟੇ ਪੁਰਸ਼ ਦੀ ਮਿੱਤ੍ਰਤਾਈ ਖੋਟੇ ਅਰਥਾਤ ਅਨਜਾਈ ਰਾਜਾ ਦੇ ਰਾਜ ਵਿਚ ਵਸਨਾ। ਮੂਰਖ ਤੋਂ ਭਾਵ ਅਨ ਅਧਿਕਾਰੀ ਨੂੰ ਸਿਖਯਾ ਦੇਣੀ ਤੇ ਖੋਟੀ ਇਸਤ੍ਰੀ (ਵਿਭਚਾਰਣੀ) ਦੀ ਸੰਗਤ ਅਰਥਾਤ ਜੇ ਇਸਤ੍ਰੀ ਵਿਭਚਾਰ ਵਾਲੀ ਕੁਸੰਗਤ ਕਰਕੇ ਹੋ ਜਾਵੇ ਤਾਂ ਤਿਸ ਦਾ ਤਿਆਗ ਕਰ ਦੇਵੋ।

ਪ੍ਰਸ਼ਨ–ਇਨ੍ਹਾਂ ਨੂੰ ਕਿਉਂ ਤਯਾਗਣਾ ਆਖਦੇ ਹੋ।

**ਉਤ੍ਰ-ਦੋਹਰਾ-ਦੁਖ ਕੁਰਾਜ ਤੇ ਪ੍ਰਜਾ ਕੋ**
**ਦੁਖ ਕੁਮਿੱਤ੍ਰ ਤੇ ਮਿੱਤ੍ਰ ॥**
**ਦੁਖ ਕੁਨਾਰਿ ਤੇ ਕੰਤਕੋ**
**ਦੁਖ ਕੁਸਿੱਖ ਗੁਰ ਚਿੱਤ ॥੪॥**

ਅਰਥ–ਦੁਖ ਕਲੇਸ਼ ਅਨਯਾਈ ਰਾਜਾ ਦੇ ਰਾਜ ਵਿਚ ਪਰਜਾ ਨੂੰ ਹੁੰਦਾ ਹੈ। ਕਲੇਸ਼ ਹੁੰਦਾ ਹੈ ਖੋਟੇ ਮਿੱਤ੍ਰ ਨਾਲ ਮਿੱਤ੍ਰਤਾਈ ਕਰਨੇ ਕਰਕੇ ਮਿੱਤ੍ਰ ਨੂੰ।

ਕਲੇਸ਼ ਹੁੰਦਾ ਹੈ ਖੋਟੀ ਵਿਭਚਾਰਨੀ ਇਸਤ੍ਰੀ ਕਰਕੇ ਤਿਸ ਦੇ ਪਤੀ ਨੂੰ। ਅਰ ਇਸੇ ਤਰਾਂ ਦੁਖ ਹੁੰਦਾ ਹੈ ਖੋਟੇ ਸਿੱਖ ਨੂੰ ਸਿਖਯਾ ਦੇਣ ਕਰਕੇ ਗੁਰੂ ਦੇ ਚਿੱਤ ਨੂੰ।੪।

ਭਾਵ—ਜੋ ਪੁਰਸ਼, ਭਾਵੇਂ ਇਸਤ੍ਰੀ, ਖੋਟੇ ਦੀ ਸੰਗਤ ਕਰੇਗਾ ਉਸਨੂੰ ਅੱਵਸੋਂ ਦੁਖ ਕਲੇਸ਼ ਹੋਵੇਗਾ।

ਅਗੇ ੬ ਜੀਵਾਂ ਦੀਆਂ ੨੦ ਸਿਖਯਾ ਜੋ ਦਸੀਆਂ ਹਨ ਇਨਾਂ ਤੇ ਬਹੁਤ ਕਰਕੇ ਰਾਜਿਆਂ ਮਹਾਰਾਜਿਆਂ ਅਤੇ ਸਾਧਾਰਣ ਕਰਕੇ ਹਰ ਇਕ ਮਨੁਖ ਮਾਤ੍ਰ ਨੂੰ ਚਲਣਾ ਚਾਹੀਦਾ ਹੈ।

**ਦੋਹਰਾ- ਕੇਹਰ ਗਰਧਪ ਸ੍ਵਾਨ ਬਕ**
**ਕੁਰਕਟ ਬਾਇਸ ਜਾਨ ॥**
**ਇਨ ਖਟ ਕੇ ਗੁਣਬੀਸ ਪਰ**
**ਚਲੈ ਸੁ ਨ੍ਰਿਪ ਸੁਰਗਯਾਨ ॥੫॥**

ਅਰਥ—ਸ਼ੇਰ ੧, ਖੋਤਾ ੨, ਕੁੱਤਾ ੩, ਬਗੁਲਾ ੪, ਕੁਕੜ ੫, ਤੇ ਕਾਉਂ ੬ ਨੂੰ ਜਾਣੋ।

ਇਨ੍ਹਾਂ ਛਿਆਂ ਦੇ ੨੦ ਗੁਣਾਂ ਉਪਰ ਜੋ ਚਲੇਗਾ ਰਾਜਾ ਸੋ ਸਰੇਸ਼ਟ ਗਯਾਨਵਾਨ ਹੈ।੫।

ਭਾਵ—ਰਾਜਾ ਤੇ ਪਰਜਾ ਜੋ ਇਨ੍ਹਾਂ ਵੀਹਾਂ ਗੁਣਾਂ ਨੂੰ ਧਾਰਣ ਕਰੇਗਾ ਓਹ ਸੁਖ ਤੇ ਲਾਭ ਪਾਇਗਾ ਤੇ ਉਸਦੀ ਕਦੇ ਹਾਨੀ ਨਹੀਂ ਹੋਵੇਗੀ।

**ਛਪੈ--ਕੇਹਰ ਤੇ ਗੁਣ ਏਕ**
**ਏਕ ਗੁਣ ਬਕ ਤੇ ਲੇਵੈ ॥**

ਅਰਥ—ਸ਼ੇਰ ਤੋਂ ੧ ਗੁਣ ਅਤੇ ੧ ਗੁਣ ਬਗਲੇ ਤੋਂ ਲਵੋ।

ਕੁਰਕਟ ਤੇ ਗੁਣ ਚਾਰ
ਤੀਨ ਗੁਰਧਪ ਤੇ ਲੇਵੈ ॥

ਅਰਥ–ਕੁਕੜ ਕੋਲੋਂ ੪ ਗੁਣ ਅਤੇ ੩ ਗੁਣ ਖੋਤੇ ਤੋਂ ਲਵੋ।

ਬਾਇਸ ਤੇ ਗੁਣ ਪਾਂਚ
ਸ੍ਵਾਨ ਤੇ ਖਟ ਗੁਣ ਆਠੈ ॥

ਅਰਥ–ਕਾਉਂ ਕੋਲੋਂ ੫ ਗੁਣ ਅਤੇ ਕੁੱਤੇ ਕੋਲੋਂ ੬ਗੁਣ ਲਵੋ

ਰਾਜ ਨੀਤਿ ਕੇ ਬੀਚ ਰੀਤਿ
ਯਹਿ ਚਣਕ ਬਖਾਨੈ ॥
ਇਹ ਸਿਖਜਾ ਬੀਸ ਜੁ ਹੈਂ ਕਹੀਂ
ਨ੍ਰਿਪਤ ਇਨੈ ਆਮਲ ਕਰੈ।
ਸੋ ਸਗਲ ਸ਼ਤ੍ਰੂ ਜੀਤੇ ਜਗਤ
ਕਾਣ ਨ ਕਾਹੂੰ ਕੀ ਧਰੈ।੬।

ਅਰਥ--ਰਾਜ ਨੀਤੀ ਦੇ ਗ੍ਰੰਥਾਂ ਵਿਚ ਏਹ ਮਰਯਾਦਾ ਚਾਣਕ ਪੰਡਿਤ ਜੀ ਕਥਨ ਕਰਦੇ ਹਨ--

ਇਹ ਵੀਹ ਸਿਖਯਾ ਜੋ ਕਹੀਆਂ ਹਨ ਇਨ੍ਹਾਂ ਨੂੰ ਜੋ ਰਾਜਾ ਅਥਵਾ ਹਰ ਇਕ ਮਨੁਖ ਮਾਤ੍ਰ ਧਾਰਣ ਕਰੇਗਾ।

ਓਹ ਆਪਣੇ ਸਭ ਵੈਰੀ ਜਿੱਤ ਲਵੇਗਾ ਤੇ ਸੰਸਾਰ ਵਿਚ ਕਿਸੇ ਦੀ ਕਣੋਡ ਨਹੀਂ ਰਖੇਗਾ।੬।

ਭਾਵ–ਇਨ੍ਹਾਂ ੨੦ ਸਿਖਯਾ ਨੂੰ ਮੰਨਣ ਵਾਲੇ ਪੁਰਸ਼ ਦੀ

ਕਦੇ ਹਾਨੀ ਨਹੀਂ ਹੁੰਦੀ ਸਦਾ ਲਾਭ ਹੁੰਦਾ ਹੈ ਅਰ ਤਿਸਦਾ ਕੋਈ ਵੈਰੀ ਨਹੀਂ ਰਹਿੰਦਾ ਤੇ ਓਹ ਕਿਸੇ ਦੇ ਅਧੀਨ ਨਹੀਂ ਹੁੰਦਾ।

ਅਗੇ ਇਨ੍ਹਾਂ ਛਿਆਂ ਦੇ ਵੀਹਾਂ ਗੁਣਾਂ ਦਾ ਵਖੋ ਵਖ ਅਰਥਾਤ ਇਕ ੨ ਦੇ ਗੁਣਾਂ ਦਾ ਵੇਰਵਾ ਦੇਖੋ।

**ਦੋਹਰਾ- ਕਾਰਜ ਛੋਟਾ ਕੈ ਬਡਾ**
**ਹੋਇ ਸੁ ਕਰ ਹੀ ਲੇਇ॥**
**ਜਿਉਂ ਕੇਹਰ ਨਿਰ ਆਲਸੀ**
**ਮ੍ਰਿਗ ਕੋ ਜਾਣ ਨ ਦੇਇ ॥੭॥**

ਕੇਹਰ=ਸ਼ੇਰ। ਨਿਰ ਆਲਸੀ=ਆਲਸ ਤੋਂ ਬਿਨਾ=ਉੱਦਮੀ ਮ੍ਰਗ=ਹਿਰਨ।

ਅਰਥ–ਕੰਮ ਛੋਟਾ ਹੋਵੇ ਭਾਵੇਂ ਵੱਡਾ ਹੋਵੇ ਉਸ ਕੰਮ ਨੂੰ ਪੁਰਸ਼ ਕਰ ਲਵੇ।

ਜਿਸ ਪ੍ਰਕਾਰ ਸ਼ੇਰ ਉੱਦਮ ਕਰਕੇ ਹਿਰਨ [ਸਿਕਾਰ] ਨੂੰ ਜਾਣ ਨਹੀਂ ਦੇਂਦਾ ਭਾਵ ਮਾਰ ਹੀ ਲੈਂਦਾ ਹੈ।੭।

ਭਾਵ–ਰਾਜਾ ਤੇ ਪ੍ਰਜਾ ਜੋ ਆਪਣਾ ਸੁਖ ਤੇ ਲਾਭ ਚਾਹੁੰਦਾ ਹੈ। ਓਹ ਸ਼ੇਰ ਦੇ ਇਸ ਉੱਦਮ ਗੁਣ ਨੂੰ ਧਾਰਕੇ ਹਰ ਇਕ ਕੰਮ ਨੂੰ ਪੂਰਾ ਕਰੇ। ਏਹ ਨਾ ਕਰੇ ਜੋ ਏਹ ਕੰਮ ਫੇਰ ਕੱਲ ਕਰਾਂਗੇ, ਨਹੀਂ ਭਾਵੇਂ ਓਹ ਕੰਮ ਨਿੱਕਾ ਹੋਵੇ ਜਾਂ ਵਡਾ--ਉਸ ਨੂੰ ਕਰਕੇ ਨਚਿੰਤ ਹੋਵੇ। ਵਿਚਾਰ ਕੇ ਵੇਖਿਆ ਜਾਵੇ ਤਾਂ ਜਿਸ ਪ੍ਰਾਣੀ ਵਿਚ ਇਕ ਉੱਦਮ ਸਭ ਤੋਂ ਵਡਾ ਭਾਰੀ ਗੁਣ ਹੋਵੇ ਓਸ ਦੀ ਕਦੇ ਹਾਨੀ ਨਹੀਂ ਹੁੰਦੀ।

ਦ੍ਰਿਸ਼ਟਾਂਤ ਦੇਖੋ--ਕਬੀਰ ਕਾਲ ਕਰੰਤਾ ਅਬਹਿ ਕਰ ਅਬ ਕਰਤਾ ਸੁਇ ਤਾਲ॥ ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲ॥

ਖੋਤੇ ਦੇ ੩ ਗੁਣ

**ਦੋਹਰਾ-ਸੀਤ ਉਸਨ ਸਿਰ ਪਰ ਸਹੇ**
**ਥਾਕੇ ਭਾਰ ਚਲਾਇ ॥**
**ਸੰਤੋਖੀ ਚਾਰਾ ਚਰੈ**
**ਗਰਧਪ ਤੀਨ ਸੁਭਾਇ ॥੮॥**

ਸੀਤ = ਠੰਡ । ਉਸਨ=ਗਰਮੀ । ਚਾਰਾ = ਘਾਹ ਪੱਠਾ । ਗਰਧਪ=ਖੋਤਾ ।

ਅਰਥ – ਠੰਡ ਅਤੇ ਗਰਮੀ ਨੂੰ ਸਿਰ ਤੋਂ ਭਾਵ ਸ਼ਰੀਰ ਤੇ ਸਹਾਰਦਾ ਹੈ ੧ ਅਤੇ ਥਕਿਆ ਹੋਇਆ ਬੀ ਭਾਰ ਚੁਕ ਕੇ ਟੁਰਿਆ ਜਾਂਦਾ ਹੈ ੨ –

ਸੰਤੋਖ ਨਾਲ ਘਾਹ ਪੱਠਾ ਜੋ ਮਿਲ ਜਾਵੇ ਖਾਂਦਾ ਹੈ ੩ । ਖੋਤੇ ਵਿਚ ਏਹ ਤਿੰਨ ਸੁਭਾਅ ਅਰਥਾਤ ਗੁਣ ਹਨ ।੮।

ਭਾਵ– ਜਿਸ ਤਰਾਂ ਖਤਾ ਠੰਡ ਤੇ ਗਰਮੀ ਸਰੀਰ ਤੇ ਸਹਾਰ ਕੇ ਥਕਿਆ ਹੋਇਆ ਬੀ ਭਾਰ ਚੁਕ ਕੇ ਤੁਰਨੋ ਹਟਦਾ ਨਹੀਂ ਅਰ ਸ਼ੰਤੋਖ ਨਾਲ ਮਾਲਕ ਜੋ ਅੱਗੇ ਪਾ ਦੇਵੇ ਖਾ ਲੈਂਦਾ ਹੈ ਜੇ ਨਾ ਦੇਵੇ ਘਰੋ ਕੱਡ ਦੇਵੇ ਤਾਂ ਬਾਹਰੋਂ ਅਰੂੜੀ ਤੋਂ ਢਿੱਡ ਭਰਕੇ ਸੰਤੋਖ ਕਰਦਾ ਹੈ ਇਸੇ ਤਰਾਂ ਮਨੁਖ ਮਾਤ੍ਰ ਨੂੰ ਚਾਹੀਏ ਜੋ ਗਰਮੀ ਸਰਦੀ ( ਦੁਖ ਸੁਖ ) ਨੂੰ ਸਹਾਰਨ ਦਾ ਸੁਭਾਅ ਰਖੇ ਤੇ ਥਕਿਆ ਹੋਇਆ ਬੀ ਕੰਮ ਤੋਂ ਨਾ ਅੱਕੇ ਅਤੇ ਸੰਤੋਖੀ ਬੀ ਹੋਵੇ ( ਇਸਤੋਂ ਏਹ ਨਾ ਸਮਝੇ ਜੋ ਕਰੇ ਹੀ ਕੁਝ ਨਾ ਇਸੇ ਕਰਕੇ ਪਹਿਲੇ ਸ਼ੇਰ ਦੇ ਉਦਮ ਗੁਣ ਧਾਰਣਵਾਲੀ ਸਿਖਯ ਕਹੀ ਹੈ ) ਜੋ ਉਦਮ ਅਰ ਪ੍ਰਾਲਬਧ ਨਾਲ ਮਿਲੇ ਉਸ ਨਾਲ ਪ੍ਰਸੰਨ ਰਹੇ ।

ਸੋ ਠੰਡ ਗਰਮੀ ੧ ਸਹਾਗਨੀ ਤੇ ਥੱਕੇ ਹੋਏ ਬੀ ਕੰਮ ਤੋਂ

ਨਾਹ ਨਾ ਕਰਣੀ ੨, ਸੰਤੋਖ ੩। ਏਹ ਗੁਣ ਘੋੜੇ ਤੋਂ ਲੈਣੇ ਚਾਹੀਏ ਹਨ।

ਕੁੱਤੇ ਦੇ ੬ ਗੁਣ

**ਦੋਹਰਾ-ਸ੍ਵਾਮਿ ਭਗਤ ਚੇਤਨ ਤੁਰਤ**
**ਅਲਪ ਨੀਂਦ ਬਲਵਾਨ॥**
**ਖਾਇ ਬਹੁਤ ਸੰਤੋਖ ਸੋਂ**
**ਏਹ ਖਟ ਗੁਣ ਹੈਂ ਸ੍ਵਾਨ॥੯॥**

ਸ੍ਵਾਮਿ=ਮਾਲਕ। ਭਗਤ=ਪਿਆਰਾ। ਚੇਤਨ=ਸੁਚੇਤ। ਤੁਰਤ=ਛੇਤੀ। ਅਲਪ=ਥੋੜਾ।

ਅਰਥ—ਮਾਲਕ ਦਾ ਪਿਆਰਾ ਹੋਵੇ ੧, ਸੁਚੇਤ(ਖਬਰਦਾਰ) ਹੋਣਾ ਛੇਤੀ ੨, ਥੋੜੀ ਨੀਂਦਰ ੩, ਅਰ ਸਰੀਰ ਬਲਵਾਨ ਹੋਣਾ।੪। ਖਾਣਾ ਬਹੁਤ ੫, ਪਰ ਸੰਤੋਖ ੬ ਨਾਲ ਜੋ ਮਿਲੇ। ਇਹ ੬ ਗੁਣ ਕੁੱਤੇ ਦੇ ਹਨ।੯।

ਭਾਵ—ਏਹ ਜੋ ੬ ਗੁਣ ਕੁੱਤੇ ਦੇ ਕਹੇ ਹਨ। ਇਨ੍ਹਾਂ ਨੂੰ ਜੋ ਕੋਈ ਧਾਰਣ ਕਰੇਗਾ ਓਹ ਸੁਖ ਪਾਵੇਗਾ।

ਦ੍ਰਿਸ਼ਟਾਂਤ ਗੁਰਵਾਕ, ਸ੍ਰੀ ਮੁਖਵਾਕ ਨੌਵੇਂ ਸਤਿਗੁਰੂ ਜੀ ਨੇ ਭੀ ਕੁਤੇ ਦਾ ਇਕ ਵਡਾ ਭਾਰਾ ਗੁਣ ਕਥਨ ਕੀਤਾ ਹੈ। ਯਥਾ— ਸਲੋਕ ਮ: ੯॥ ਸ੍ਵਾਮੀ ਕੋ ਗ੍ਰਿਹ ਜਿਉ ਸਦਾ ਸੁਆਨ ਤਜਤ ਨਹੀ ਨਿਤ॥ਨਾਨਕ ਇਹ ਬਿਧਿ ਹਰ ਭਜਉ ਇਕ ਮਨ ਹੁਇ ਇਕਿਚਿਤ॥

ਬਗਲੇ ਦਾ ੧ ਗੁਣ

**ਦੋਹਰਾ-ਇੰਦ੍ਰੀ ਸਗਲ ਸਮੇਟ ਕੈ**
**ਬਕ ਜਯੋਂ ਰਾਖੈ ਧਿਆਨ॥**

**ਸਮਾ ਪਾਇ ਚੂਕੈ ਨਹੀਂ**
**ਸੋ ਰਾਜਾ ਬੁਧਿਮਾਨ ॥੧੦॥**

ਇੰਦ੍ਰੀ=ਹਥ ਪੈਰ ਆਦਿਕ । ਸਮੇਟ=ਕਠੀਆਂ, ਰੋਕ । ਬਕ=ਬਗਲਾ ।

ਅਰਥ–ਦਸਾਂ ਹੀ ਇੰਦ੍ਰੀਆਂ ਨੂੰ ਸੰਕੋਚ ਅਰਥਾਤ ਰੋਕ ਕੇ ਬਗਲੇ ਵਾਂਗੂ ਰਖੇ ਧਯਾਨ।

ਜਿਸ ਵੇਲੇ ਸਮਾਂ ਮਿਲ ਜਾਏ ਉਸ ਵੇਲੇ ਉੱਕੇ ਨਾ, ਸੋ ਰਾਜਾ ਬੁਧੀਵਾਨ ਹੈ ।੧੦।

ਭਾਵ–ਮਨ ਬਾਣੀ ਆਦਿਕ ਇੰਦ੍ਰੀਆਂ ਦਾ ਸਮੇਟਣਾ ਕੀ ਹੈ ਜੋ ਆਪਣੇ ਚਿੱਤ ਦੀ ਗਲ ਪ੍ਰਗਟ ਨਾ ਕਰੇ ਤੇ ਬਗਲੇ ਵਾਂਗ ਵੇਲਾ ਦੇਖ ਕੇ ਜਿਸ ਵੇਲੇ ਸਮਾਂ ਦੇਖੇ ਵੈਰੀ ਨੂੰ ਮਾਰੇ ਅਥਵਾ ਕੋਈ ਕੰਮ ਹੋਵੇ ਉਸ ਨੂੰ ਕੀਤੇ ਤੋਂ ਬਿਨਾਂ ਪਹਿਲੋਂ ਹੀ ਨਾ ਪ੍ਰਗਟ ਕਰੇ।

ਕੁਕੜ ਦੇ ੪ ਗੁਣ

**ਦੋਹਰਾ–ਸ਼ੁੱਧ ਹੋਇ ਉਠ ਪ੍ਰਾਤ ਕੋ**
**ਬਾਂਧਵ ਲੇਤ ਬੁਲਾਇ ॥**
**ਤ੍ਰਿਯ ਸੋ ਮਿਲ ਭੋਜਨ ਕਰੇ**
**ਕੁਰਕਟ ਚਾਰ ਸੁਭਾਇ॥੧੧॥**

ਪ੍ਰਾਤ=ਸਵੇਰ। ਬਾਂਧਵ=ਸਬੰਧੀ । ਤ੍ਰਿਯ=ਇਸਤ੍ਰੀ। ਕੁਰਕਟ=ਕੁੱਕੜ ।

ਅਰਥ–ਸ਼ੁਧ ਹੋਣਾ ੧, ਤੜਕੇ ਜਾਗਣਾ ੨, ਤੇ ਸਬੰਧੀਆਂ ਨੂੰ ਬੁਲਾਉਣਾ ੩।
ਅਤੇ ਕੁੱਕੜੀ ਨਾਲ ਮਿਲਕੇ ਚੋਗਾ ਚੁਗਣਾ ੪, ਕੁੱਕੜ ਵਿਚ ਏਹ

ਚਾਰ ਗੁਣ ਹਨ ।੧੧।

ਭਾਵ–ਜਿਸ ਤਰਾਂ ਸ਼ੁੱਧ ਰਹਿਣਾ, ਸਵੇਰੇ ਜਾਗਣਾ, ਸੰਬੰਧੀਆਂ ਨਾਲ ਪ੍ਰੀਤੀ ਕਰਨੀ ਅਤੇ ਘਰ ਵਿਚ ਇਸਤ੍ਰੀ ਨਾਲ ਮਿਲ ਕੇ ਚੋਗਾ ਚੁਗਣਾ। ਕੁੱਕੜ ਦੇ ਏਹ ਚਾਰੇ ਗੁਣ ਹਰ ਇਕ ਮਨੁਖ ਮਾਤ੍ਰ ਅਤੇ ਵਿਸ਼ੇਸ਼ ਕਰਕੇ ਰਾਜਾ ਵਿਚ ਹੋਣੇ ਚਾਹੀਦੇ ਹਨ । ਜੇਕਰ ਇਨ੍ਹਾਂ ਵਿਚੋਂ ਭੀ ਇਕ ੨ ਦੇ ਗੁਣਾਂ ਦਾ ਨਿਰਣਾ ਕੀਤਾ ਜਾਵੇ ਤਾਂ ਇਕ ਗ੍ਰੰਥ ਬਣ ਜਾਂਦਾ ਹੈ। ਤੁਸੀਂ ਇਕ ਸਵੇਰ ਦੇ ਜਾਗਣ ਦੇ ਦੇਖੋ ਕਿੰਨੇ ਗੁਣ ਹਨ ਜੋ ਲਿਖਣ ਵਿਚ ਨਹੀਂ ਆਉਂਦੇ ਤੇ ਜੇਹੜੇ ਜਾਗਦੇ ਹਨ ਓਹੋ ਹੀ ਜਾਣਦੇ ਹਨ ।

ਕਾਉਂ ਦੇ ੫ ਗੁਣ

**ਦੋਹਰਾ–ਸਾਵਧਾਨ ਵਿਸ੍ਵਾਸ ਬਿਨ**
**ਗੂੜ ਮੈਥਨੀ ਧੀਰ ॥**
**ਕਾਲ ਸਮੈ ਸੰਗ੍ਰਹਿ ਕਰੈ**
**ਕਾਗ ਪੰਚ ਗੁਣ ਬੀਰ ॥੧੨॥**

ਸਾਵਧਾਨ=ਸੁਚੇਤ। ਵਿਸ੍ਵਾਸ=ਵਿਸਾਹ । ਗੂੜ ਮੈਥਨੀ= ਇਸਤ੍ਰੀ ਨਾਲ ਗੁਪਤ ਸੰਗ। ਸੰਗ੍ਰਹਿ=ਕਠਾ, ਜਮਾ।

ਅਰਥ–ਸੁਚੇਤ ਰਹਿਣਾ ੧, ਕਿਸੇ ਦਾ ਵਿਸਾਹ ਨਾ ਕਰਣਾ੨, ਗੁਪਤ ਮੈਥਨ [ਕਿਸੇ ਦੇ ਦੇਖਦਿਆਂ ਕਾਉਂਨੀ ਨਾਲ ਸੰਗਨਾ] ਕਰਨਾ ੩, ਧੀਰਜਵਾਨ ਹੋਣਾ ੪।

ਅਤੇ ਕਾਲ ਪੈਣ ਦੇ ਵੇਲੇ ਅਨਾਜ ਕਠਾ ਕਰਨਾ ੫, ਕਾਉਂ ਵਿਚ ਏਹ ਪੰਜ ਗੁਣ ਹਨ ਹੇ ਭਾਈ ।੧੨।

ਭਾਵ–ਹਰ ਸਮੇਂ ਸਾਵਧਾਨ ਰਹਿਣਾ ਕਦੇ ਆਲਸੀ ਨਾ ਹੋਣਾ ਅਤੇ ਕਿਸੇ ਦਾ ਵਿਸਾਹ ਨਾ ਕਰਨਾ ਅਰ ਕਿਸੇ ਦੇ ਸਾਹਮਣੇ

ਇਸਤ੍ਰੀ ਨਾਲ ਸੰਗ ਨਾ ਕਰਨਾ ਅਰ ਧੀਰਜ ਆਦਿਕ ਗੁਣ ਧਾਰਣ ਕਰਨੇ ਅਰ ਕਾਲ ਪੈਣ ਦਾ ਧਿਆਨ ਰਖਕੇ ਅਨਾਜ ਆਦਿਕ ਕਠਾ ਕਰਨਾ। ਕਿਉਂ ਜੋ ਜੇਕਰ ਕਾਲ ਪੈ ਗਿਆ ਤਦ ਆਪਣੇ ਲਸ਼ਕਰ ਤੇ ਪ੍ਰਜਾ, ਟੱਬਰ ਆਦਿਕ ਨੂੰ ਅੰਨ ਆਦਿਕ ਦੇ ਕੇ ਕਿਸ ਤਰ੍ਹਾਂ ਪਾਲਣਾ ਕਰੇਗਾ‡ । ਏਹ ਪੰਜੇ ਗੁਣ ਕਾਉਂ ਵਾਲੇ ਰਾਜਾ ਅਤੇ ਪਰਜਾ ਵਿਚ ਹੋਣੇ ਚਾਹੀਦੇ ਹਨ।

ਇਹ ੨੦ ਗੁਣ ਜੋ ਪਿਛੇ ਵੇਰਵੇ ਨਾਲ ਲਿਖੇ ਗਏ ਹਨ। ਇਨ੍ਹਾਂ ਨੂੰ ਜੋ ਮਨੁਖ ਮਾਤ੍ਰ ਤੇ ਵਿਸ਼ੇਸ ਕਰਕੇ ਰਾਜਾ ਧਾਰੇਗਾ ਸੋ ਜਗਤ ਵਿਚ ਆਦਰ ਤੇ ਸੁਖ ਪਾਏਗਾ। ਉਸ ਦੀ ਕਦੇ ਹਾਨੀ ਨਹੀਂ ਹੋਵੇਗੀ ਅਰ ਉਸਨੂੰ ਇਥੇ ਹੀ ਸਵਰਗ ਹੈ।

**ਦੋਹਰਾ-ਅਰਥ ਨਾਸ ਸੰਤਾਪ ਮਨ**
**ਘਰ ਕਾ ਦੁਸ਼ਟ ਚਰਿੱਤ੍ਰ॥**
**ਮੈਥਨ ਮਾਨ ਅਮਾਨ ਏ**
**ਪ੍ਰਗਟ ਨ ਕਹਿਤ ਬਚਿੱਤ੍ਰ॥੧੩॥**

ਅਰਥ=ਧਨ। ਸੰਤਾਪ=ਦੁਖ ਕਲੇਸ਼। ਦੁਸ਼ਟ=ਖੋਟਾ। ਚਰਿਤ੍ਰ=ਕੰਮ। ਮੈਥਨ=ਭੋਗ। ਮਾਨ=ਆਦਰ। ਅਮਾਨ=ਨਿਰਾਦਰ ਬਚਿੱਤ੍ਰ=ਸੁੰਦਰ।

ਅਰਥ-ਧਨ ਦਾ ਨਾਸ ੧, ਮਨ ਦਾ ਕਲੇਸ਼ (ਦੁਖ) ੨, ਅਰ ਘਰ ਵਿਚ ਬੁਰਾ ਚਲਿਤ੍ਰ (ਕੰਮ) ਹੋ ਜਾਵੇ ੩। ਅਰਥਾਤ ਘਰ ਵਿਚ ਇਸਤ੍ਰੀ ਮਾੜਾ ਕੰਮ ਕਰੇ।

ਇਸਤ੍ਰੀ ਦਾ ਭੋਗਣਾ ੪, ਕਿਸੇ ਥਾਉਂ ਆਦਰ ਹੋਵੇ ੫,

---

‡ਦ੍ਰਿਸ਼ਟਾਂਤ ਲਈ ਅਸਰਾਜ ਦੀ ਕਥਾ ਜੋ ਉਸਨੇ ਅੰਨ ਜਮਾ ਕਰਕੇ ਕਿਸ ਤਰ੍ਹਾਂ ਰਾਜ ਪਾਇਆ ਸੀ ਪੜ੍ਹੋ।

ਜਾਂ ਨਿਰਾਦਰ ਹੋਵੇ ੬ । ਸਰੇਸ਼ਟ ਪੁਰਸ਼ ਇਨ੍ਹਾਂ ਛਿਆਂ ਨੂੰ ਪ੍ਰਗਟ ਨਾ ਕਰੇ ।੧੩।

ਭਾਵ–ਮਨੁਖ ਮਾਤ੍ਰ ਤੇ ਰਾਜਾ ਨੂੰ ਚਾਹੀਏ ਜੋ ਇਨ੍ਹਾਂ ਛਿਆਂ ਕਰਮਾਂ ਨੂੰ ਜਾਂ ਛਿਆਂ ਵਿਚੋਂ ਕਿਸੇ ਇਕ ਨੂੰ ਭੀ ਪ੍ਰਗਟ ਨਾ ਕਰੇ। ਇਨ੍ਹਾਂ ਵਿਚੋਂ ਪੰਜਾਂ ਦੇ ਪ੍ਰਗਟ ਕਰਨ ਨਾਲ ਹਾਸੀ ਮਖੌਲ ਹੁੰਦਾ ਹੈ। ਅਤੇ ਮਾਨ ਦੇ ਪ੍ਰਗਟ ਕਰਨ ਨਾਲ ਲੋਕ ਦਵੈਸ਼ ਕਰਨ ਲੱਗ ਜਾਂਦੇ ਹਨ ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਪੰਜਵਾਂ ਧਯਾਇ ਸੰਪੂਰਣ ।੫।

–੦–

# ਛੀਵਾਂ ਧਯਾਇ ਅਰੰਭ

**ਦੋਹਰਾ--ਦ੍ਵੈ ਦ੍ਵਿਜ ਦ੍ਵੈ ਨ੍ਰਿਪ ਦ੍ਵੈ ਅਗਨਿ**
**ਸ਼ਵਿ ਦੰਪਤਿ ਦ੍ਵੈ ਬੈਲ ॥**
**ਇਨ ਕੇ ਬੀਚ ਨ ਜਾਈਐ**
**ਯਹਿ ਦੁਖਦਾਈ ਗੈਲ ॥੧॥**

ਦ੍ਵੈ=ਦੋ। ਦ੍ਵਿਜ=ਬ੍ਰਾਹਮਣ। ਨ੍ਰਿਪ=ਰਾਜਾ। ਸ਼ਵ=ਮੁਰਦਾ। ਦੰਪਤਿ=ਇਸਤ੍ਰੀ ਪੁਰਸ਼ ਇਕਠੇ।

ਅਰਥ--ਜਿਥੇ ਦੋ ਬ੍ਰਾਹਮਣ, ਦੋ ਰਾਜੇ, ਦੋਹੀਂ ਪਾਸੀਂ ਅੱਗ ਬਲਦੀ ਹੋਵੇ। ਅਰ ਦੋ ਮੁਰਦੇ ਕੋਲ ਸੜਦੇ ਹੋਣ ਅਤੇ ਇਸਤਰੀ

ਪੁਰਸ਼ ਦੋਵੇਂ ਇਕਠੇ ਬੈਠੇ ਹੋਣ। ਅਰ ਦੋ ਬਲਦ ਹੋਣ।

ਇਨ੍ਹਾਂ ਸਭਨਾ ਦੋਹਾਂ ਦੇ ਵਿਚ ਨਾ ਜਾਈਏ ਕਿਉਂ ਜੋ ਏਹ ਦੁਖ ਦੇਣ ਵਾਲਾ ਰਸਤਾ ਹੈ। ਭਾਵ ਇਸ ਰਸਤੇ ਵਿਚ ਸੁਖ ਨਹੀਂ।੧

ਭਾਵ–ਇਨ੍ਹਾਂ ਦੋਹਾਂ ਇਕਠਿਆਂ ਵਿਚ ਜਾਣਾ ਯੋਗ ਨਹੀਂ ਜੇ ਇਕ ੨ ਦਾ ਵਿਸਥਾਰ ਕੀਤਾ ਜਾਵੇ ਤਦ ਕਈ ਪਤਰੇ ਇਸੇ ਲਈ ਚਾਹੀਦੇ ਹਨ। ਬੁਧੀਮਾਨ ਪਰਸ਼ ਸਭ ਜਾਣਦੇ ਹਨ। ਜਿਸ ਤਰ੍ਹਾਂ ਦੋ ਮੁਰਦੇ ਸੜਦੇ ਹੋਣ ਤਾਂ ਵਿਚੋਂ ਨਾ ਲੰਘੇ ਕਿਉਂਕਿ ਮੁਰਦਿਆਂ ਦੀ ਸੜਿਹਾਣ ਵਡੀ ਭਾਰੀ ਪਾਨੀ ਕਰਕੇ ਹੈ ਅਤੇ ਅੱਗ ਦੀਆਂ ਲਾਟਾਂ ਦੋਹਾਂ ਪਾਸਿਆਂ ਵਲੋਂ ਲਗ ਕੇ ਸੜਨ ਦਾ ਡਰ ਹੈ। ਸਾਹਣ ਜਾਂ ਬਲਦ ਲੜਦੇ ਹੋਣ ਤਾਂ ਟੱਕਰਾਂ ਲਗ ਕੇ ਵਿਚੋਂ ਮਰ ਜਾਣ ਦਾ ਡਰ ਹੈ। ਭਾਵ ਕਿ ਇਸੇ ਤਰ੍ਹਾਂ ਸਭਨਾਂ ਦੋਹਾਂ ਦੇ ਇਕਠਿਆਂ ਦੇ ਨੇੜੇ ਨਾ ਜਾਵੇ।

**ਦੋਹਰਾ–ਗਜ ਸਹੰਸ੍ਰ ਹਯ ਹਾਥ ਸੌ**
**ਸ੍ਰਿੰਗੀ ਤਜ ਦਸ ਹਾਥ॥**
**ਦੁਰਜਨ ਕੇ ਤਜ ਦੇਸ਼ ਕੋ**
**ਜੋਰ ਹਾਥ ਧਰ ਮਾਥ॥੧॥**

ਗਜ=ਹਾਥੀ। ਸਹੰਸ੍ਰ=ਹਜ਼ਾਰ। ਹਯ=ਘੋੜਾ।

ਅਰਥ–ਹਾਥੀ ਤੋਂ ਇਕ ਹਜ਼ਾਰ ਹੱਥ ਦੂਰ, ਘੋੜੇ ਤੋਂ ਸੌ ਹੱਥ ਦੂਰ, ਸਿੰਗਾਂ ਵਾਲੇ ਪਸ਼ੂ ਤੋਂ ਦਸ ਹਥ ਦੂਰ ਰਹੇ।

ਅਤੇ ਖੋਟੇ ਪੁਰਸ਼ ਦੇ ਦੇਸ਼ ਨੂੰ ਤਿਆਗੋ ਹੱਥ ਜੋੜ ਕੇ ਮਥਾ ਟੇਕੋ।੨।

ਭਾਵ–ਹਾਥੀ ਘੋੜੇ ਅਤੇ ਸਿੰਗਾਂ ਵਾਲੇ ਸਭ ਪਸ਼ੂਆਂ ਨਾਲੋਂ ਦੁਸ਼ਟ ਪੁਰਸ਼ ਤੋਂ ਬਹੁਤ ਦੂਰ ਰਹਿਣਾ ਚਾਹੀਦਾ ਹੈ।

ਅਗੇ ਇਨ੍ਹਾਂ ਦੇ ਵੱਸ ਕਰਨ ਦੇ ਉਪਾਓ ਭੀ ਕਹੇ ਹਨ।

**ਦੋਹਰਾ-ਗਜ ਅੰਕੁਸ਼ ਤੇ ਹੋਤ ਵੱਸ**
**ਤਾਜਨ ਸਾਥ ਤੁਰੰਗ ॥**
**ਸਿੰਗੀਂ ਵੱਸ ਹੋਇ ਚੋਬ ਤੇ**
**ਦੁਰਜਨ ਖੜਗ ਨਿਸੰਗ ॥੩॥**

ਗਜ=ਹਾਥੀ। ਅੰਕੁਸ=ਕੁੰਡਾ । ਤਾਜਨ=ਕੋਰੜਾ,ਚਾਬਕ ਤੁਰੰਗ=ਘੋੜਾ।

ਅਰਥ—ਹਾਥੀ ਕੁੰਡੇ ਨਾਲ ਵੱਸ ਹੁੰਦਾ ਹੈ। ਚਾਬਕ ਨਾਲ ਘੋੜਾ। ਸਿੰਗਾਂ ਵਾਲਾ ਪਸ਼ੂ ਵੱਸ ਹੁੰਦਾ ਹੈ ਡੰਡੇ ਨਾਲ। ਤੈਸੇ ਹੀ ਦੁਸ਼ਟ ਪੁਰਸ਼ ਵਸ ਹੁੰਦਾ ਹੈ ਤਲਵਾਰ ਨਾਲ ਬਿਨਾ ਸੰਗ ਥੀਂ ।੩।

ਭਾਵ—ਜਿਸ ਤਰ੍ਹਾਂ ਹਾਥੀ ਕੁੰਡੇ ਨਾਲ, ਘੋੜਾ ਚਾਬਕ ਨਾਲ ਅਤੇ ਗਊ ਸੰਢਾ ਆਦਿਕ ਸਭ ਡੰਡੇ ਨਾਲ, ਇਸੇ ਤਰ੍ਹਾਂ ਦੁਸ਼ਟ ਪੁਰਸ਼ ਤਲਵਾਰ ਨਾਲ ਭਾਵ ਬਹੁਤ ਡੰਡ ਦੇਣ ਨਾਲ ਵੱਸ ਹੁੰਦੇ ਹਨ ।

**ਦੋਹਰਾ-ਵਿਦਯਾ ਗਾਇਨ ਅਹਾਰ ਧਨ**
**ਅਰ ਪੰਚਮ ਬ੍ਯਾਪਾਰ ॥**
**ਇਨ ਮੈ ਲਾਜ ਨ ਚਾਹੀਐ**
**ਕਰੈ ਸੁ ਮੁਗਧ ਗਵਾਰ ॥੪॥**

ਅਰਥ—ਵਿਦਯਾ ਪੜ੍ਹਨ ੧, ਰਾਗ ਗਾਉਣ ੨, ਭੋਜਨ ਅਰਥਾਤ ਭੁਖ ਵੇਲੇ ਰੋਟੀ ਖਾਣ ੩, ਧਨ ਦੇ ਕਮਾਉਣ ੪, ਅਤੇ ਪੰਜਵੇਂ ਵਪਾਰ ਕਰਨ ੫ । ਇਨ੍ਹਾਂ ਪੰਜਾਂ ਕੰਮਾਂ ਵਿਚੋਂ ਕਿਸੇ ਕੰਮ

ਦੇ ਕਰਣ ਵੇਲੇ ਭੀ ਪੁਰਸ਼ ਨੂੰ ਲਜਿਆ (ਸ਼ਰਮ) ਕਰਣੀ ਨਹੀਂ ਚਾਹੀਦੀ। ਤੇ ਜੋ ਸ਼ਰਮ ਕਰੇਗਾ ਓਹ ਮੂਰਖਾਂ ਦਾ ਮੂਰਖ ਹੈ।੪।

ਭਾਵ—ਜੋ ਵਿਦਯਾ ਆਦਿਕ ਪੜ੍ਹਨ ਵਿਚ ਸ਼ਰਮ ਕਰੇਗਾ ਓਹ ਕਦੇ ਵਿਦਵਾਨਾਂ ਦੀ ਸਭਾ ਵਿਚ ਬੈਠਣ ਦੇ ਯੋਗ ਨਹੀਂ ਹੁੰਦਾ ਤੇ ਜੇਕਰ ਰਾਗ ਗਾਉਣ ਜਾਂ ਸਿਖਣ ਵੇਲੇ ਸ਼ਰਮ ਕਰੇਗਾ ਓਹ ਕਦੇ ਰਾਗ ਵਿਦਯਾ ਦਾ ਜਾਣੂ ਨਹੀਂ ਹੁੰਦਾ। ਜੋ ਭੁਖ ਲਗਿਆਂ ਰੋਟੀ ਖਾਣ ਤੋਂ ਸ਼ਰਮ ਕਰੇਗਾ, ਓਹ ਭੁਖ ਦੇ ਦੁਖ ਕਰਕੇ ਕਲੇਸ਼ ਪਾਵੇਗਾ। ਅਰ ਧਨ ਦੇ ਕਮਾਉਣ ਵੇਲੇ ਸ਼ਰਮ ਕਰੇਗਾ ਤਦ ਧਨ ਹੀਨ ਰਹੇਗਾ। ਅਤੇ ਵਪਾਰ ਜਾਂ ਲੈਣ ਦੇਣ ਵਿਚ ਸ਼ਰਮ ਕਰੇਗਾ ਤਾਂ ਘਾਟਾ ਤੇ ਹਾਨੀ ਪਾਵੇਗਾ। ਇਸ ਲਈ ਇਨ੍ਹਾਂ ਕੰਮਾਂ ਦੇ ਕਰਣ ਵਿਚ ਕਦੇ ਸ਼ਰਮ ਨਾ ਕਰੇ ਤੇ ਵਿਚਾਰ ਕੇ ਕਰੇ ਤਾਂ ਸਦਾ ਸੁਖ ਤੇ ਲਾਭ ਹੀ ਹੁੰਦਾ ਹੈ।

**ਦੋਹਰਾ—ਸਿੱਧ ਔਖਧੀ ਮੰਤ੍ਰ ਪੁਨ**
**ਮੈਥਨ ਘਰ ਦੁਸ਼ਟਾਇ॥**
**ਕੁਸੂਤ੍ਰ ਕੁਕਰਮ ਕੁਭਗਤਿ ਏ**
**ਪ੍ਰਗਟ ਨ ਕਹੈ ਸੁਨਾਇ।੫।**

ਸਿੱਧ=ਪਰਖੀ ਹੋਈ। ਔਖਧੀ=ਦਵਾਈ। ਮੰਤ੍ਰ=ਜਾਪ। ਮੈਥਨ=ਕਾਮਚੇਸ਼ਟਾ-ਇਸਤ੍ਰੀ ਸੰਗ। ਕੁਭਗਤਿ=ਨਿੰਦਿਆ।

ਅਰਥ—ਪਰਖੀ ਹੋਈ ਦਵਾਈ, ਸਿੱਧ ਕੀਤਾ ਹੋਇਆ ਮੰਤ੍ਰ। ਇਸਤ੍ਰੀ ਨਾਲ ਭੋਗ ਅਤੇ ਘਰ ਵਿਚ ਅਰਥਾਤ ਇਸਤ੍ਰੀ ਨੇ ਕੋਈ ਖੋਟਾ ਕਰਮ ਕੀਤਾ ਹੋਵੇ। ਖੋਟਾ ਸੂਤ੍ਰ [ਉਪਾਧੀ ਬੇ-ਇਤਫਾਕੀ] ਅਤੇ ਖੋਟਾ ਕਰਮ ਪ੍ਰਮੇਸ਼ਰ ਦੀ ਨਿੰਦਿਆ ਕਰਣੀ। ਜੇਕਰ ਪੁਰਸ਼ ਕੋਲੋਂ ਏਹ ਗੱਲਾਂ ਹੋ ਜਾਣ ਤਾਂ ਕਿਸੇ ਅਗੇ ਪ੍ਰਗਟ ਨਾ ਕਰੇ।੫।

ਭਾਵ—ਪ੍ਰੀਖਯਾ ਕੀਤਾ ਹੋਇਆ ਦਾਰੂ(ਦਵਾ) ਬਣਾਕੇ ਦੇਵੇ ਕਿਉਂ ਜੋ ਉਸਦੇ ਪ੍ਰਗਟ ਕੀਤਿਆਂ ਲੋਕਾਂ ਨੂੰ ਨਿਸਚਾ ਨਹੀਂ ਹੁੰਦਾ, ਮੰਤ੍ਰ ਪ੍ਰਗਟ ਕੀਤਿਆਂ ਕਿਸੇ ਦਾ ਨਿਸਚਾ ਨਹੀਂ ਬੱਝਦਾ ਤੇ ਫਲ ਦਾ ਨਹੀਂ, ਇਸਤਰ੍ਹਾਂ ਬਾਕੀ ਦੇ ਖੋਟੇ ਕਰਮ ਕਰੇ ਹੀ ਨਾ, ਪਰ ਜੇ ਦੇਵਨੇਤ ਨਾਲ ਹੋ ਭੀ ਜਾਣ ਤਾਂ ਇਨ੍ਹਾਂ ਨੂੰ ਪ੍ਰਗਤ ਨਾ ਕਰੇ, ਕਿਉਂ ਜੋ ਵਡਿਆਈ ਨਹੀਂ ਰਹਿੰਦੀ ਤੇ ਸਗੋਂ ਹਾਨੀ ਹੁੰਦੀ ਹੈ।

**ਦੋਹਰਾ-ਆਚਾਰੀ ਸੰਤੋਖ ਸੋਂ**
**ਜੋ ਏਕਾਗਰ ਚਿੱਤ॥**
**ਇਨਕਾ ਜੈਸਾ ਧਨ ਨਹੀਂ**
**ਧਨ ਲੋਭੀ ਕੋ ਨਿੱਤ॥੬॥**

ਆਚਾਰੀ=ਕਰਮ ਦੇ ਕਰਣਵਾਲਾ।

ਅਰਥ—ਜੋ ਪੁਰਸ਼ ਸੰਤੋਖ ਰੂਪ ਸ਼ੁਭ ਕਰਮ ਵਿਚ ਇਕਾਗਰ ਕਰਦਾ ਦੇ ਆਪਣੇ ਮਨ ਨੂੰ।

ਇਸ ਜਿਹਾ ਸੁਖ ਨਹੀਂ ਹੈਗਾ ਧਨ ਦੇ ਲੋਭੀ ਨੂੰ ਸਦਾ।੬।

ਭਾਵ—ਜਿਹਾ ਕੁ ਸੰਤੋਖਵਾਨ ਪੁਰਸ਼ ਨੂੰ ਸੁਖ ਹੈ ਓਹੋ ਜਿਹਾ ਧਨ ਦੇ ਲੋਭੀ ਨੂੰ ਸੁਖ ਨਹੀਂ ਹੁੰਦਾ।

ਦ੍ਰਿਸ਼ਟਾਂਤ-ਭੁਖਿਆ ਭੁਖ ਨ ਉਤਰੀ ਜਿ ਬੰਨਾ ਪੁਰੀਆ ਭਾਰ॥
ਹੋਰ—ਬਿਨਾ ਸੰਤੋਖ ਨਹੀ ਕੋਊ ਰਾਜੈ॥

**ਦੋਹਰਾ--ਜਲ ਪੂਰਾਨ ਸਰਵਰ ਜਹਾਂ**
**ਤਹਾਂ ਹੰਸ ਚਲ ਜਾਇ॥**

# ਭਾਗਵਾਨ ਦਰਬੀਸ ਕੋ
# ਗੁਨਿਜਨ ਜਾਇ ਸੁਭਾਇ ।੭।

ਜਲ ਪੂਰਾਨ=ਜਲ ਦਾ ਭਰਿਆ । ਦਰਬੀਸ=ਧਨੀ ਰਾਜਾ ।

ਅਰਥ—ਜਿਥੇ ਜਲ ਨਾਲ ਭਰਿਆ ਤਲਾਉ ਹੋਵੇ ਉਥੇ ਹੀ ਹੰਸ ਚੱਲਕੇ ਜਾਂਦੇ ਹਨ ।

ਭਾਗਾਂ ਵਾਲੇ ਧਨੀ ਅਥਵਾ ਰਾਜੇ ਦੇ ਪਾਸ ਗੁਣਵਾਨ ਪੁਰਸ਼ ਜਾ ਕੇ ਸ਼ੋਭਾ ਪਾਉਂਦੇ ਹਨ ।੭।

ਭਾਵ—ਜੈਸੇ ਸੁੰਦਰ ਜਲ ਦੇ ਭਰੇ ਹੋਏ ਤਲਾਓ ਤੇ ਹੰਸ ਤੇ ਹੋਰ ਪੰਖੀ ਆਦਿਕ ਆ ਕੇ ਸ਼ੋਭਾ ਪਾਉਂਦੇ ਹਨ। ਤੈਸੇ ਹੀ ਧਨੀ ਅਥਵਾ ਰਾਜੇ ਮਹਾਰਾਜੇ ਵਿਦਵਾਨਾਂ ਗੁਣੀਆਂ ਗਯਾਨੀਆਂ ਕਰਕੇ ਸ਼ੋਭਾ ਪਾਉਂਦੇ ਹਨ।

**ਦੋਹਰਾ - ਅਤਿ ਸੂਧ ਨਹੀ ਹੋਇਐ**
**ਕਛੁਕ ਟੇਡ ਮਨ ਮਾਹਿ ॥**
**ਸੂਧੀ ਲਕੜੀ ਕਾਟੀਐ**
**ਟੇਢੀ ਲਕੜੀ ਕਾਟਤ ਨਾਹਿ ॥੮॥**

ਅਰਥ=ਬਹੁਤ ਸਿੱਧਾ ਸੁਭਾਅ ਭੀ ਨਾ ਰਖੀਏ ਕੁਝ ਥੋੜਾ ਜਿਹਾ ਟੇਢਪੁਣਾ ਮਨ ਵਿਚ ਰੱਖਣ ਯੋਗ ਹੈ॥

ਜਿਹਾਕੂ ਸਿੱਧੀ ਲੱਕੜ ਨੂੰ ਹਰ ਕੋਈ ਚੀਰ ਲੈਦਾ ਹੈ ਪਰ ਵਿੰਗੀ ਲੱਕੜ ਨੂੰ ਕੋਈ ਨਹੀਂ ਵੱਢ ਸੱਕਦਾ॥੮॥

ਭਾਵ—ਬਹੁਤ ਨਰਮ ਸੁਭਾਅ ਨਹੀਂ ਰੱਖਣਾ ਚਾਹੀਦਾ ਕੁਝਕੁ ਸੁਭਾਅ ਕਰੜਾ ਰੱਖਣਾ ਚਾਹੀਦਾ ਹੈ,ਜਿਸ ਤਰ੍ਹਾਂ ਸਿੱਧੀ ਲਕੜ ਛੇਤੀ ਵੱਢੀ ਜਾਂਦੀ ਹੈ ਤੇ ਵਿੰਗੀ ਨੂੰ ਔਖਿਆਈ ਨਾਲ ਤੇ ਕੋਈ ਵਿਰਲਾ

ਚੀਰ ਸੱਕਦਾ ਹੈ ॥

**ਦੋਹਰਾ- ਅਤਿ ਕੋਮਲ ਨਹਿ ਹੋਇਐ**
**ਕੁਛਕ ਟੇਢ ਬਿਵਾਹਰ॥**
**ਜਿਉਂ ਕੇਲੇ ਕੇ ਮੂਲ ਮ੍ਰਿਦ**
**ਉਖਰਤ ਲਗਤ ਨ ਬਾਰ ।੯।**

ਅਰਥ=ਪੁਰਸ਼ ਡਾਢਾ ਕੋਮਲ (ਨਰਮ) ਸੁਭਾਵ ਵਾਲਾ ਨ ਹੋਵੇ ਥੋੜਾ ਬਾਹਲਾ ਕਰੜਾਈ ਨਾਲ ਵਿਹਾਰ ਕਾਰ,ਕਰੇ ॥

ਜਿਸ ਤਰਾਂ ਕੇਲੇ ਦੇ ਬੂਟੇ ਦੇ ਮੁੱਢ ਦੀਆਂ ਜੜਾਂ ਕਰੜੀਆਂ ਨਹੀਂ ਹੁੰਦੀਆ ਹਨ ਇਸੇ ਲਈ ਓਹ ਬਿਨਾ ਜਤਨ ਦੇ ਥੋੜੇ ਧੱਕੇ ਨਾਲ ਜਾਂ ਥੋੜੀ ਹਨੇਰੀ ਨਾਲ ਪੁਟਿਆ ਜਾਂਦਾ ਹੈ,ਇਸੇ ਕਰਕੇ ਡਾਢੇ ਸਿਧੇ ਸਾਦੇ ਸੁਭਾਵ ਵਾਲੇ ਮਨੁਖ ਦੀ ਚਤੁਰ ਪੁਰਖ ਧੋਖਾ ਦੇ ਕੇ ਹਰ ਇਕ ਕੰਮ ਵਿਚ ਹਾਨੀ ਕਰਦੇ ਹਨ ॥

**ਦੋਹਰਾ- ਦਰਬ ਕਮਾਈਐ ਖਾਈਏ**
**ਬਢੇ ਦਾਨ ਤੇ ਸੋਇ ॥**
**ਜਿਉਂ ਜਲ ਕੂਪ ਤੜਾਗ ਕੇ**
**ਕਾਢਤ ਮੀਠਾ ਹੋਇ ।੧੦।**

ਦਰਬ= ਧਨ । ਬਜੇ=ਵਧਨਾ । ਕੂਪ=ਖੂਹ । ਤੜਾਗ= ਬਾਵਲੀ ॥

ਅਰਥ–ਧਨ ਕਮਾਵੀਏ ਤੇ ਖਾਵੀਏ, ਪਰ ਧਨ ਦਾ ਵਾਧਾ ਧਨ ਦੇ ਦਾਨ ਕਰਣੇ ਕਰਕੇ ਹੀ ਹੁੰਦਾ ਹੈ ॥

ਜਿਸ ਤਰ੍ਹਾਂ ਖੂਹ ਅਤੇ ਬਾਉਲੀ ਦਾ ਜਲ ਜਿਉਂ੨ ਕੱਢੀਏ ਤਿਉਂ੨ ਮਿੱਠਾ ਹੁੰਦਾ ਹੈ ॥੧੦॥

ਭਾਵ=ਜਿਸ ਪ੍ਰਕਾਰ ਬਾਵਲੀ ਤੇ ਖੂਹ ਜਿਉਂ ੨ ਜਲ ਦੇਂਦੇ ਹਨ ਅਰਥਾਤ ਲੋਕ ਉਨ੍ਹਾਂ ਵਿਚੋਂ ਜਲ ਕੱਢ ਦੇ ਹਨ ਤੇ ਉਹ ਦੇਂਦੇ ਹਨ, ਤਿਉਂ ੨ ਉਹਨਾਂ ਦਾ ਜਲ ਨਿੱਤ ਹੀ ਵੱਧਦਾ ਹੈ ਭਾਵ ਘੱਟਦਾ ਨਹੀਂ ਜਿੰਨਾਂ ਕੱਢੋ ਉਤਨਾ ਪੂਰਾ ਹੋ ਜਾਂਦਾ ਹੈ, ਤੇ ਮਿੱਠਾ ਬੀ ਬਹੁਤ ਹੋ ਜਾਂਦਾ ਹੈ ਇਸੇ ਪ੍ਰਕਾਰ ਧਰਮ ਦੀ ਕਿਰਤ ਕਰਕੇ ਧਨ ਕਮਾਕੇ ਆਪ ਖਾਏ ਪੀਏ ਪਹਿਨੇ ਅਰਥਾਤ ਆਪਣੀ ਤੇ ਸਬੰਧੀਆਂ ਦੀ ਪਾਲਨਾ ਕਰਕੇ ਸੁਖ ਭੋਗੇ ਪਰ ਧਨ ਦਾ ਵਾਧਾ ਧਨ ਦੇ ਦਾਨ ਕਰਨ ਤੇ ਅਰਥਾਤ ਸੁਪਾਤ੍ਰ ਤੇ ਯੋਗ ਥਾਉਂ ਧਰਮ ਦੇ ਕੰਮ ਧਰਮ ਅਸਥਾਨਾਂ ਤੇ ਖਰਚ ਕਰਣਤੇ ਹੀ ਹੁੰਦਾ ਹੈ।

**ਦੋਹਰਾ- ਜਿਸ ਮਾਨਸ ਕੇ ਅਰਥ ਹੈ**
**ਤਿਸ ਕਾ ਹੈ ਸਭ ਕੋਇ ॥**
**ਸੋਈ ਸਭ ਤੇ ਬਡਾ ਹੈ**
**ਜਗ ਮੈ ਜੀਵਤ ਸੋਇ ॥੧੧॥**

ਅਰਥ=ਧਨ।

ਅਰਥ—ਜਿਸ ਮਨੁਖ ਕੋਲ ਧਨ ਹੈ ਤਿਸ ਦਾ ਸਭ ਕੋਈ ਬਣਦਾ ਹੈ ॥

ਓਹੋ ਮਨੁਖ ਸਭਨਾਂ ਨਾਲੋਂ ਵੱਡਾ ਹੈ ਅਤੇ ਜਗਤ ਵਿੱਚ ਜੀਉਂਦਾ ਬੀ ਓਹੋ ਹੈ ॥੧੧॥

ਭਾਵ=ਧਨ ਵਾਲੇ ਦਾ ਪਿਉ ਮਾਂ ਇਸਤ੍ਰੀ ਸਾਕ ਸਬੰਧੀ ਮਿਤ੍ਰ ਆਦਿਕ ਬਣਦੇ ਹਨ, ਨਿਰਧਨ ਦਾ ਕੋਈ ਨਹੀ ਬਣਦਾ,ਜੀਉਂਣਾ ਬੀ ਧਨ ਵਾਨ ਦਾ ਹੈ, ਧਨੀ ਦਾ ਹੀ ਸਭੇ ਆਦਰ ਕਰਦੇ ਹਨ,

ਨਿਰਧਨ ਤਾਂ ਮੁਰਦੇ ਦੇ ਸਮਾਨ ਹੈ ॥

ਇਸ ਪਰ ਗੁਰੂ ਜੀ ਦਾ ਬੀ ਵਾਕ ਹੈ, ਜਿਹਾਕੁ ॥

ਨਿਰਧਨ ਆਦਰ ਕੋਇ ਨ ਦੇਇ ॥ ਲਾਖ ਜਤਨ ਕਰੈ ਓਹ ਚਿਤ ਨ ਧਰੇਇ ॥ ਹੋਰ-ਆਥ ਹੋਇ ਤ ਮੁਗਧ ਸਿਆਨਾ॥ ਆਥ ਬਿਹੂਨਾ ਜਗ ਬਉਰਾਨਾ ॥

**ਦੋਹਰਾ-ਅਰਥ ਹੀਨ ਅਰ ਦਾਨ ਬਿਨ**
**ਅਲਪ ਬੁਧਿ ਤੇ ਜਾਨ ॥**
**ਨਸ਼ਟ ਹੋਤ ਉਨ ਕੀ ਕ੍ਰਿਯਾ**
**ਜਿਉਂ ਗ੍ਰੀਖਮ ਰਿਤੁ ਪਾਨ ॥੧੨॥**

ਅਰਥ=ਧਨ। ਅਲਪ=ਥੋੜੀ। ਨਸ਼ਟ=ਨਾਸ। ਗ੍ਰੀਖਮ=ਜੇਠ ਹਾੜ ਦੀ ਰੁਤ। ਪਾਨ=ਜਲ।

ਅਰਥ=ਨਿਰਧਨ ਦੀ ਤੇ ਦਾਨ ਨਾ ਕਰਣਵਾਲੇ, ਅਤੇ ਤੁੱਛ ਬੁੱਧੀ ਵਾਲੇ ਪੁਰਸ਼ ਦੀ ਜਾਣ ਲਵੋ ॥

ਨਾਸ ਹੋ ਜਾਂਦੀ ਹੈ ਉਨ੍ਹਾਂ ਦੀ ਜੋ ਕ੍ਰਿਯਾ ( ਕੰਮ ) ਕਰਦੇ ਹਨ। ਜਿਸ ਤਰ੍ਹਾਂ ਗ੍ਰੀਖਮ ਰੁੱਤ ( ਜੇਠ ਹਾੜ ) ਵਿੱਚ ਜਲ ਸੁੱਕ ਜਾਂਦਾਂ ਹੈ ॥੧੨॥

ਭਾਵ-ਨਿਰਧਨ ਪੁਰਸ਼ ਭਾਵੇਂ ਕਿੱਡਾ ਵੱਧ ਕੇ ਚੰਗਾ ਕਰਮ ਕਰੇ ਪਰ ਉਸਨੂੰ ਕੋਈ ਨਹੀਂ ਜਾਣਦਾ, ਇਸੇ ਪ੍ਰਕਾਰ ਜੋ ਦਾਨ ਨਹੀ ਕਰਦਾ ਉਸਦਾ ਬੀ ਕਰਮ ਸਫਲ ਨਹੀਂ ਹੁੰਦਾ, ਹਾਨੀ ਹੀ ਹੁੰਦੀ ਹੈ, ਜਿਸ ਪ੍ਰਕਾਰ ਗ੍ਰੀਖਮ ਰੁਤ ਵਿਚ ਨਦੀਆਂ ਖੂਹ ਆਦਿਕਾਂ ਤੋਂ ਜਲ ਘਟਜਾਂਦਾ ਹੈ। ਅਗੇ ਹੋਰ ਇਸ ਤੇ ਦ੍ਰਿਸ਼ਟਾਂਤ ਦੇਖੋ ।

**ਦੋਹਰਾ- ਅਰਥ ਪੂਜੀਯੈ ਜਗਤ ਮੈ**
**ਦੇਹ ਪੂਜੀਅਤ ਨਾਹਿ ॥**
**ਸ੍ਰੇਸ਼ਟ ਹੈ ਚੰਡਾਲ ਜਗ**
**ਧਨ ਹੈ ਜਾਹਿ ਘਰ ਮਾਹਿ ॥੧੩॥**

ਅਰਥ=ਧਨ ਦੀ ਪੂਜਾ ਹੁੰਦੀ ਹੈ ਜਗਤ ਵਿਚ ਸਰੀਰ ਪੂਜੀ ਦਾ ਨਹੀਂ ॥

ਚੰਗਾ ਹੈ ਓਹ ਚੰਡਾਲ ਜਗਤ ਵਿਚ ਧਨ ਹੈ ਜਿਸਦੇ ਘਰ ਵਿਚ॥੧੩॥

ਭਾਵ–ਜਗਤ ਵਿਚ ਧਨ ਵਾਲੇ ਨੂੰ ਹੀ ਸਭ ਕੋਈ ਚੰਗਾ ਜਾਣਦੇ ਹਨ ਤੇ ਧਨੀ ਦੀ ਗਲ ਸਭ ਕੋਈ ਮੰਨ ਦਾ ਹੈ, ਧਨ ਵਾਂਨ ਤੋਂ ਡਰਦੇ ਹਨ ਧਨ ਵਾਲੇ ਨੂੰ ਸਭ ਤੋਂ ਅਗੇ ਕਰਕੇ ਬਿਠਾਂਦੇ ਹਨ, ਸ਼ੋ ਏਹ ਕੋਈ ਓਸਦੀ ਦੇਹ ਦਾ ਆਦਰ ਨਹੀਂ, ਏਹ ਸਭ ਧਨ ਦਾ ਆਦਰ ਹੈ, ਜੇਕਰ ਨੀਚ ਜਾਤੀ ਦੇ ਮਨੁਖ ਕੋਲ ਬੀ ਧਨ ਹੋਵੇ ਤਦ ਬੀ ਆਦਰ ਦੇ ਯੋਗ ਹੋਵੇਗਾ ਇਸ ਲਈ ਧਨ ਦੀ ਸੋਭਾ ਸਾਰੇ ਜਗਤ ਵਿਚ ਹੈ ॥

ਇਤਿ ਸ਼੍ਰੀ ਚਾਣਕਯ ਨੀਤੀ ਦਰਪਣ ਬਾਲ ਬੋਧਨੀ ਟੀਕਾ ਸਮੇਤ ਛੀਵਾਂ ਧਯਾਇ ਸਮਾਪਤੇ ॥੬॥

—o—

# ਸੱਤਵਾਂ ਧਯਾਇ ਅਰੰਭ

**ਦੋਹਰਾ- ਦਾਰਿਦ ਜੀਤੈ ਕ੍ਰਿਖੀ ਕਰ**
**ਅਭਯਾਗਤ ਦੇ ਦਾਨ ॥**
**ਵਿਦਯਾ ਕਰ ਜੀਤੈ ਸਭਾ**
**ਦੁਸ਼ਟ ਭੇਦ ਸੋ ਮਾਨ ॥੧॥**

ਦਾਰਿਦ=ਦਲਿਦ੍ਰ-ਗਰੀਬੀ । ਕ੍ਰਿਖੀ= ਖੇਤੀ।ਅਭਯਾਗਤ=ਪ੍ਰਾਹੁਣਾ

ਅਰਥ-ਦਲਿਦ੍ਰ ਜਿੱਤਿਆ ਜਾਂਦਾ ਹੈ ਖੇਤੀ ਹੋਣ ਤੇ, ਅਤੇ ਆਏ ਪ੍ਰਾਹੁਣੇ ਨੂੰ ਵੱਸ (ਪ੍ਰਸੰਨ) ਕਰ ਲਈ ਦਾ ਹੈ ਦੇ ਕੇ ਦਾਨ।

ਇਸੇ ਪ੍ਰਕਾਰ ਵਿਦਯਾ ਨਾਲ ਜਿੱਤ ਲਈ ਦਾ ਹੈ ਸਭਾ ਨੂੰ, ਅਤੇ ਖੋਟੇ ਦੇ ਭੇਤ ਮਿਲਣ ਤੇ ਮੰਨ ਲਵੋ ਜੋ ਓਹ ਵੱਸ ਹੁੰਦਾ ਹੈ।੧।

ਭਾਵ-ਫਸਲ ਚੰਗੀ ਹੋ ਜਾਵੇ ਤਦ ਸਭ ਪ੍ਰਕਾਰ ਦੇ ਅਨਾਜ ਹੋਣ ਨਾਲ ਧਨ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਸ ਕਰਕੇ ਗਰੀਬੀ ਅਰਥਾਤ ਦਲਿਦ੍ਰ ਸਭ ਨਾਸ ਹੋ ਜਾਂਦਾ ਹੈ । ਅਰ ਪੁਰਸ਼ ਧਨੀ ਹੋ ਜਾਂਦਾ ਹੈ । ਸਿੱਖ ਸਾਧੂ ਬ੍ਰਾਹਮਣ ਆਏ ਪਰਾਹੁਣੇ ਨੂੰ ਆਦਰ ਨਾਲ, ਜਲ ਪਾਣੀ ਰੋਟੀ ਦਾ ਦਾਨ ਦਿਤਾ ਜਾਵੇ ਤਦ ਪ੍ਰਸੰਨ ਹੋ ਜਾਂਦਾ ਹੈ। ਅਤੇ ਵਿਦਯਾ ਦੇ ਚਮਤਕਾਰੇ ਨਾਲ ਸਭਾ ਨੂੰ ਪ੍ਰਸੰਨ ਕਰਕੇ ਵਸ ਕਰ ਲਈ ਦਾ ਹੈ। ਇਸੇ ਪ੍ਰਕਾਰ ਖੋਟੇ ਪੁਰਸ਼ ਅਰਥਾਤ ਵੈਰੀ ਦਾ ਭੇਤ ਮਿਲ ਜਾਵੇ ਤਾਂ ਵੱਸ ਹੋ ਜਾਂਦਾ ਹੈ। ਜਾਂ ਉਸਨੂੰ ਜਿੱਤ ਲਈ ਦਾ ਹੈ।

**ਦੋਹਰਾ--ਮਧੁ ਛਾਤਾ ਬਾਂਬੀ ਦਰਬ**
**ਸ਼ੁਕਲ ਪੱਖ ਕੋ ਚੰਦਾ ॥**

**ਬਢਤੇ ਬਢਤੇ ਬਢਤ ਹੈਂ**
**ਜਿਉਂ ਧਰਨੀ ਕੋ ਇੰਦ ।੨।**

ਮਧੁ=ਸ਼ਹਿਤ । ਛਾਤਾ=ਵੱਤਾ, ਛਲੀ=ਖਖੱਰ । ਬਾਂਬੀ=ਖੁੱਡ ਦਰਬ=ਧਨ । ਸੁਕਲ=ਚਾਨਣ ਪੱਖ ।

ਅਰਥ–ਸ਼ਹਿਤ ਦੀ ਛੱਲੀ, ਸੱਪ ਦੀ ਖੁਡ,ਧਨ, ਅਰ ਚਾਨਣੇ ਪੱਖ ਦਾ ਚੰਦ੍ਰਮਾ ।

ਸਹਿਜੇ ੨ ਵਧ ਦੇ ਹਨ, ਜਿਸ ਤਰ੍ਹਾਂ ਧਰਤੀ ਉਤੇ ਬੱਦਲ ਅਥਵਾ ਧਰਤੀ ਉਪਰ ਇੰਦ ਅਰਥਾਤ ਇੰਦ੍ਰ ਦੇਵਤਾ ਭਾਵ ਬੱਦਲ ਦੇ ਵਸਿੱਆਂ ਧਰਤੀ ਫਲ ਫੁਲ ਕਰਕੇ ਸਹਿਜੇ ੨ ਹਰੀ ਭਰੀ ਹੁੰਦੀ ਜਾਂਦੀ ਹੈ ।

ਭਾਵ–ਸ਼ਹਿਤ ਦੀ ਛੱਲੀ [ਖੱਖਰ] ਪਹਿਲੋਂ ਛੋਟੀ ਜੇਹੀ ਲਗਦੀ ਹੈ । ਹੌਲੀ ੨ ਵਧ ਕੇ ਬਹੁਤ ਵੱਡੀ ਹੋ ਜਾਂਦੀ ਹੈ । ਧਨ ਭੀ ਪ੍ਰਮੇਸ੍ਵਰ ਦੀ ਕ੍ਰਿਪਾ ਹੋਵੇ ਤਾਂ ਵਧਦਾ ਹੈ ਤੇ ਚੰਦ੍ਰਮਾ ਪਹਿਲੇ ਦਿਨ ਛੋਟਾ ਜੇਹਾ ਹੁੰਦਾ ਹੈ ਫੇਰ ਵਧਦਾ ਜਾਂਦਾ ਹੈ। ਇਸੇ ਪ੍ਰਕਾਰ ਬੱਦਲ ਦਿੱਸਣ ਨੂੰ ਥੋੜਾ ਜੇਹਾ ਹੁੰਦਾ ਹੈ ਫੇਰ ਸਾਰੇ ਅਕਾਸ਼ ਵਿਚ ਛਾ ਜਾਂਦਾ ਹੈ। ਅਥਵਾ ਬੱਦਲ ਵਸਨ ਨਾਲ ਧਰਤੀ ਫਲਾਂ ਫੁਲਾਂ ਨਾਲ ਪ੍ਰਫੁਲਤ ਹੋ ਕੇ ਵਾਧਾ ਕਰਦੀ ਹੈ ।

**ਦੋਹਰਾ–ਕਾਮ ਮੋਖਜ ਵਿਦਜਾ ਅਰਥ**
**ਲੰਘਨ ਪਰਬਤ ਜਾਂਹਿ ॥**
**ਧੀਰੇ ਧੀਰੇ ਹੋਤ ਹੈ**
**ਏਹ ਪਾਂਚੋ ਜਗ ਮਾਂਹਿ ।੩।**

ਕਾਮ=ਕਾਮਨਾ । ਮੋਖਜ=ਮੁਕਤੀ । ਅਰਥ=ਧਨ ।

ਅਰਥ—ਕਾਮਨਾ ੧, ਮੁਕਤੀ ੨, ਵਿਦਯਾ ਦੀ ਪ੍ਰਾਪਤੀ੩, ਧਨ ਪ੍ਰਾਪਤੀ ੪, ਲੰਘ ਜਾਣਾ ਪਰਬਤਾਂ ਨੂੰ ੫।

ਸਹਿਜੇ ੨ ਪੂਰੇ ਹੁੰਦੇ ਹਨ, ਇਹ ਪੰਜੇ ਜਗਤ ਵਿਚ।

ਭਾਵ—ਏਹ ਪੰਜੇ ਕੰਮ ਛੇਤੀ ੨ ਪੂਰੇ ਨਹੀਂ ਹੁੰਦੇ, ਸਗੋਂ ਸਹਿਜੇ ਸਹਿਜੇ ਪੂਰੇ ਹੁੰਦੇ ਹਨ।

**ਦੋਹਰਾ- ਬਡ ਪੰਡਿਤਾਈ ਇਹੈ ਹੈ**
**ਜਿਸ ਕੈ ਧਨ ਕੀ ਬ੍ਰਿਧਿ ॥**
**ਸਦਾ ਧਰਮ ਇਛਾ ਰਹੈ**
**ਵਹੈ ਧਰਮ ਕੀ ਸਿਧਿ॥੪॥**

ਅਰਥ—ਜਗਤ ਵਿਚ ਏਹੋ ਵਡਾ ਭਾਰਾ ਪੰਡਿਤ ਪੁਣਾ ਹੈ ਜਿਸ ਮਨੁਖ ਕੋਲ ਧਨ ਬਹੁਤ ਹੈ ॥

ਉਸ ਪੁਰਸ਼ ਨੂੰ ਸਦਾ ਧਰਮ ਦੀ ਇਛਾ ਰਹਿੰਦੀ ਹੈ ਅਤੇ ਉਸ ਨੂੰ ਧਰਮ ਦੀ ਸਿੱਧੀ ਜਾਣੋ ॥੪॥

ਭਾਵ—ਸੰਸਾਰ ਵਿਚ ਵਿਹਾਰਕ ਗੱਲਾਂ ਵਿਖੇ ਧਨਵਾਨ ਪੁਰਸ਼ ਪੰਡਿਤ ਜਾਂ ਗਿਆਨੀ ਹੈ, ਓਹੋ ਧਰਮੀ ਹੈ ਅਤੇ ਧਰਮ ਦਾ ਸਰੂਪ ਹੈ। ਗੱਲ ਕੀ, ਧਨ ਕਰ ਕੇ ਉਸ ਨੂੰ ਸਭ ਉਪਮਾਂ ਫੱਬਦੀਆਂ ਹਨ ਅਤੇ ਲੋਕੀਂ ਧਨਵਾਨ ਨੂੰ ਹੀ ਸਭ ਉਪਮਾਂ ਦੇਂਦੇ ਹਨ।

**ਦੋਹਰਾ--ਦੁਰਜਨ ਕੇਰ ਪੜੋਸ ਤਜ**
**ਸਾਧ ਸਮਾਗਮ ਚਿੱਤ ॥**
**ਪੁੰਨ ਕਰੈ ਦਿਨ ਰੈਣ ਮੈ,**
**ਜਾਣੈ ਦੇਹ ਅਕਿੱਤ ॥ ੫ ॥**

ਦੁਰਜਨ=ਖੋਟਾ ਪੁਰਸ਼। ਕੇਰ=ਦਾ। ਪੜੋਸ=ਗਵਾਂਢ। ਅਨਿੱਤ=ਨਾਸਵਾਨ, ਝੂਠਾ।

ਅਰਥ—ਦੁਸ਼ਟ ਮਨੁਖ ਦਾ ਗਵਾਂਢ ਛਡੋ ਅਤੇ ਸਤਿਸੰਗ ਕਰਣ ਵਿਚ ਸਦਾ ਚਿੱਤ ਰਖੋ।

ਪੁੰਨ ਦਾਨ ਕਰੋ ਸਦਾ, ਅਤੇ ਸਰੀਰ ਨੂੰ ਨਾਸਵਾਨ ਜਾਣੋ।੫।

ਭਾਵ--ਖੋਟੇ ਮਨੁੱਖ ਦੇ ਨੇੜੇ ਭੀ ਨਹੀਂ ਰਹਿਣਾ ਤੇ ਭਲਿਆਂ ਪੁਰਸ਼ਾਂ ਦੀ ਸੰਗਤ ਵਿਚ ਸਦਾ ਰਹਿਣਾ, ਧਰਮ ਦੀ ਕਿਰਤ ਕਰ ਕੇ ਲੋੜ ਵਾਲੀ ਥਾਉਂ ਅਧਿਕਾਰੀ ਨੂੰ ਦਾਨ ਦੇਣਾ, ਅਤੇ ਸਰੀਰ ਨੂੰ ਝੂਠਾ ਜਾਣਨਾ ਚਾਹੀਦਾ ਹੈ।

**ਦੋਹਰਾ--ਰੂਪ ਬਿਨਾਸੈ ਨਾਰਿ ਤੇ**
**ਤਪਹਿ ਬਿਨਾਸੈ ਕ੍ਰੋਧ॥**
**ਦੂਰ ਚਰਿਤ ਨਾਸ਼ੈ ਗਵਨ**
**ਔਰ ਲੋਭ ਤੇ ਬੋਧ॥੬॥**

ਅਰਥ—ਪੁਰਸ਼ ਦੀ ਸੁੰਦਰਤਾ ਨਾਸ ਹੋ ਜਾਂਦੀ ਹੈ ਇਸਤ੍ਰੀ ਦੀ ਸੰਗਤ ਕਰ ਕੇ ਅਤੇ ਤੱਪ ਦਾ ਤੇਜ ਨਾਸ ਹੋ ਜਾਂਦਾ ਹੈ ਕ੍ਰੋਧ ਦੇ ਕਰਨ ਨਾਲ।

ਦੂਰ ਦਾ ਪੈਂਡਾ ਨਾਸ ਹੋ (ਮੁੱਕ) ਜਾਂਦਾ ਹੈ ਤੁਰਨੇ ਕਰ ਕੇ ਇਸੇ ਪ੍ਰਕਾਰ ਲੋਭ ਕਰ ਕੇ ਨਾਸ ਹੋ ਜਾਂਦਾ ਹੈ ਗਿਆਨ।੬।

ਭਾਵ—ਜਿਸ ਤਰ੍ਹਾਂ ਇਸਤ੍ਰੀ ਬਹੁਤ ਭੋਗਣ ਨਾਲ ਮਨੁਖ ਦੀ ਸੁੰਦ੍ਰਤਾਈ. ਜਵਾਨੀ, ਅਤੇ ਕ੍ਰੋਧ ਕਰ ਕੇ ਤਪ ਦਾ ਤੇਜ ਪ੍ਰਤਾਪ ਅਤੇ ਪੈਂਡਾ ਟੁਰਨ (ਜਾਂ ਘੋੜਾ, ਬੱਘੀ, ਗੱਡੀ ਆਦਿਕ ਦੀ

ਅਸਵਾਰੀ ਕਰ ਕੇ ਮੁਕਦਾ ਹੈ] ਕਰ ਕੇ ਨਾਸ ਹੋ ਜਾਂਦਾ ਹੈ। ਇਸੇ ਪ੍ਰਕਾਰ ਇਕ ਲੋਭ ਕਰ ਕੇ ਗਿਆਨ ਦਾ ਨਾਸ ਹੋ ਜਾਂਦਾ ਹੈ ।

**ਦੋਹਰਾ-ਪੁੱਤ੍ਰਵਤੀ ਪਤਿ ਕੀ ਪ੍ਰਿਯਾ**
**ਅਰ ਪਤਿਬ੍ਰਤਾ ਪਵਿੱਤ੍ਰ ॥**
**ਤਿਸਕਾ ਜੀਵਨ ਸਫਲ ਜਗ**
**ਜਹਿ ਘਰ ਨਾਰਿ ਬਚਿਤ੍ਰ ॥੭॥**

ਅਰਥ—ਪੁੱਤਰ ਵਾਲੀ, ਆਪਣੇ ਸਵਾਮੀ ਦੀ ਪਿਆਰੀ, ਅਰ ਪਤੀਬਰਤਾ ਅਤੇ ਪਵਿਤਰ ਰਹਿਣ ਵਾਲੀ ।

ਤਿਸ ਮਨੁਖ ਦਾ ਜੀਊਣਾ ਸਫਲ ਹੈ ਸੰਸਾਰ ਵਿਚ, ਜਿਸ ਦੇ ਘਰ ਵਿਚ ਅਜਿਹੇ ਸ਼ੁਭ ਗੁਣਾਂ ਵਾਲੀ ਸੁੰਦਰ ਇਸਤ੍ਰੀ ਹੈ ।੭।

ਭਾਵ—ਜਿਸ ਪੁਰਸ਼ ਦੇ ਘਰ ਅਜਿਹੀ ਪਤਿਬ੍ਰਤਾ ਇਸਤ੍ਰੀ ਹੈ ਜਗਤ ਵਿਚ ਜੀਊਣਾ ਹੀ ਤਿਸ ਦਾ ਸਫਲ ਹੈ ਅਰਥਾਤ ਓਹ ਹੀ ਸੁਖੀ ਹੈ ।

**ਦੋਹਰਾ-ਪਤਿ ਆਗਯਾ ਮੈ ਹੋਇਚਿਤ**
**ਚਤੁਰ ਸ਼ੁੱਧ ਮਿਠ ਬੋਲ ॥**
**ਵਹੁ ਨਾਰੀ ਮਨ ਕੋ ਹਰੈ**
**ਐਸੀ ਰਤਨ ਅਮੋਲ ॥੮॥**

ਅਰਥ—ਜਿਸ ਇਸਤ੍ਰੀ ਦਾ ਆਪਣੇ ਸਵਾਮੀ ਦੀ ਆਗਯਾ

ਮੰਨਣ ਵਿਚ ਚਿੱਤ ਹੋਵੇ, ਚਤੁਰ ਹੋਵੇ, ਅਰ ਸਰੀਰ ਕਰਕੇ ਸੁਧ ਰਹਿਣ ਵਾਲੀ ਅਤੇ ਮਿਠੀ ਬਾਣੀ ਬੋਲਣ ਵਾਲੀ ਹੋਵੇ।

ਓਹ ਇਸਤ੍ਰੀ ਪਤੀ ਦਾ ਮਨ ਵੱਸ ਕਰ ਲੈਂਦੀ ਹੈ ਅਤੇ ਅਜੇਹੀ ਇਸਤ੍ਰੀ ਅਮੋਲਕ ਰਤਨਾਂ ਦੇ ਤੁਲ ਹੈ।

ਭਾਵ—ਜੋ ਇਸਤ੍ਰੀ ਪਤੀ ਦੀ ਆਗਯਾ ਵਿਚ ਟੁਰਕੇ ਪਤੀ ਨੂੰ ਹਰ ਪ੍ਰਕਾਰ ਦੇ ਸੁਖੀ ਕਰਣ ਵਿਚ ਚਿੱਤ ਲਾਉਂਦੀ ਹੈ ਤੇ ਅਕਲ ਵਾਲੀ ਹੈ ਅਤੇ ਮਿਠ ਬੋਲੀ ਹੈ ਅਜੇਹੀ ਇਸਤ੍ਰੀ ਜਿਸ ਦੇ ਘਰ ਹੈ ਓਹ ਅਮੋਲਕ ਰਤਨਾਂ ਦੇ ਤੁਲ ਹੈ ਭਾਵ ਬੜੀ ਦੁਰਲੱਭ ਹੈ ਤੇ ਵਡੇ ਭਾਗਾਂ ਵਾਲੇ ਨੂੰ ਅਜਿਹੀ ਇਸਤ੍ਰੀ ਮਿਲਦੀ ਹੈ।

**ਦੋਹਰਾ--ਨਾਰਿ ਬਿਰੂਪਾਖੀ ਮਲਨ**
**ਕਲਹਨਿ ਉੱਤਰ ਬਾਦ॥**
**ਤਿਹ ਨਰ ਕੋ ਸੁਖ ਕਛੁ ਨਹੀ**
**ਜਗ ਮੈ ਜੀਵਨ ਬਾਦ ॥੯॥**

ਬਿਰੂਪਾਖੀ ਮਲਨ=ਕੁਰੂਪ, ਆਖੀ ਮਲਨ।
ਕੁਰੂਪ—ਕੁਸੋਹਣੀ । ਆਖੀ ਮਲਨ—ਚੁੰਣੀਆਂ ਅੱਖੀਆਂ।

ਅਰਥ—ਜਿਸ ਮਨੁਖ ਦੇ ਘਰ ਕੁਸੋਹਣੀ ਚੁੰਨੀਆਂ ਅੱਖਾਂ ਵਾਲੀ ਅਥਵਾ ਬਿਰੂਪ ਅੱਖਾਂ ਭਾਵ ਅੰਨੀ ਕਾਣੀ ਅਤੇ ਮਲੀਨ ਰਹਿਣ ਵਾਲੀ ਕਲਿਹਣੀ ਤੇ ਸਾਹਮਣੇ ਉੱਤਰ ਦੇਣ ਵਾਲੀ ਅਰ ਝਗੜਾ ਕਰਨ ਵਾਲੀ ਇਸਤ੍ਰੀ ਹੈ।

ਤਿਸ ਪੁਰਖ ਨੂੰ ਕੋਈ ਭੀ ਸੁਖ ਨਹੀ ਅਤੇ ਤਿਸ ਪੁਰਖ ਦਾ ਜਗਤ ਵਿਚ ਜੀਉਂਣਾ ਹੀ ਬਿਅਰਥ ਹੈ।੯।

ਭਾਵ—ਜਿਸ ਦੇ ਘਰ ਅਜਿਹੇ ਕੁਲੱਖਣਾਂ ਵਾਲੀ ਤੇ ਲੜਾਕੀ ਇਸਤ੍ਰੀ ਹੋਵੇ ਤਿਸ ਪੁਰਖ ਨੂੰ ਕਦੇ ਸੁਖ ਨਹੀ ਜਦ ਸੁਖ ਨਹੀਂ ਤਾਂ

ਸੁਖ ਬਿਨਾ ਸੰਸਾਰ ਤੇ ਜੀਉਣਾ ਨਿਸਫਲ ਹੈ।

**ਦੋਹਰਾ ਦੇਵ ਸਾਧ ਦ੍ਵਿਜ ਭਗਤਿ ਵੱਸ**
**ਔਰ ਅਰਥ ਵੱਸ ਆਹਿ ॥**
**ਪੰਡਿਤ ਵੱਸ ਪਰਿਥਾਵ ਕੇ**
**ਜੋ ਕਰਿ ਜਾਨੇ ਤਾਹਿ ।੧੦।**

ਅਰਥ—ਦੇਵਤਾ, ਸੰਤ, ਬ੍ਰਾਹਮਣ ਏਹ ਭਗਤੀ ਅਰਥਾਤ ਸ਼ਰਧਾ ਜਾਂ ਪ੍ਰੇਮ ਦੇ ਵੱਸ ਹੋ ਜਾਂਦੇ ਹਨ ਤੇ ਹੋਰ ਸੰਸਾਰੀ ਲੋਕ ਧਨ ਕਰਕੇ ਵੱਸ ਹੋ ਜਾਂਦੇ ਹਨ।

ਅਤੇ ਪੰਡਿਤ ਵਸ ਹੁੰਦੇ ਹਨ ਕਿਸੇ ਪ੍ਰਸੰਗ ਕਰਕੇ ਜਿਹੜਾ ਪੁਰਖ ਇਨ੍ਹਾਂ ਉਪਰ ਲਿਖਿਆਂ ਗੁਣਾਂ ਨੂੰ ਕਰਕੇ ਜਾਣਦਾ ਹੈ।੧੦।

ਭਾਵ—ਦੇਵਤਾ ਤੇ ਸੰਤ ਆਦਿਕ ਪ੍ਰੇਮ ਨਾਲ, ਅਰ ਹੋਰ ਸੰਸਾਰੀ ਲੋਕ ਮਾਇਆ ਨਾਲ ਅਰ ਪੰਡਿਤ ਜਨ ਕਥਾ ਵਾਰਤਾ ਦੇ ਪ੍ਰਸੰਗ ਨਾਲ ਵੱਸ ਹੋ ਜਾਂਦੇ ਹਨ ਸੋ ਜਿਹੜਾ ਇਨ੍ਹਾਂ ਨੂੰ ਸ਼ਰਧਾ, ਪ੍ਰੇਮ ਧਨ ਅਤੇ ਪ੍ਰਸੰਗਾਂ ਕਰਕੇ ਵੱਸ ਕਰਨਾ ਜਾਣਦਾ ਹੈ ਉਸਦੇ ਵਸ ਹਨ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਸੱਤਵਾਂ ਧਯਾਇ ਸੰਪੂਰਣ।੭।

---

# ਅੱਠਵਾਂ ਧਯਾਇ ਅਰੰਭ

**ਦੋਹਰਾ—ਅਗਨਿ ਨ ਤ੍ਰਿਪਤੈ ਈਧਨੈ**
**ਸਿੰਧੁ ਨ ਸਰਤਾ ਪਾਇ ॥**

**ਕੁਨਾਰਿ ਨ ਤ੍ਰਿਪਤੈ ਨਰਨ ਤੇ**
**ਕਾਲ ਨ ਸ੍ਰਿਸ਼ਟੈ ਖਾਇ ।੧।**

ਈਧਨ=ਲਕੜਾਂ।ਸਿੰਧੁ=ਸਮੁੰਦ੍ਰ । ਸਰਿਤਾ=ਨਦੀ । ਕਾਲ=ਮੌਤ । ਸ੍ਰਿਸ਼ਟੈ=ਸ੍ਰਿਸਟੀ । ਕੁਨਾਰਿ=ਵਿਭਚਾਰਣੀ ਇਸਤ੍ਰੀ ।

ਅਰਥ—ਅਗਨੀ ਕਦੇ ਨਹੀਂ ਰੱਜ ਦੀ ਲੱਕੜਾਂ ਨਾਲ, ਸਮੁੰਦ੍ਰ ਨਹੀਂ ਰੱਜਦਾ ਨਦੀਆਂ ਦੇ ਪੈਣ ਕਰਕੇ ।

ਵਿਭਚਾਰਣੀ ਇਸਤ੍ਰੀ ਨਹੀਂ ਰੱਜਦੀ ਪੁਰਸ਼ਾਂ ਕਰਕੇ ਅਤੇ ਇਸੇ ਪ੍ਰਕਾਰ ਕਾਲ ਕਦੇ ਨਹੀਂ ਰੱਜ ਦਾ ਸ੍ਰਿਸ਼ਟੀ ਨੂੰ ਖਾ ਕੇ ।੧।

ਭਾਵ—ਅੱਗ ਵਿਚ ਭਾਵੇਂ ਕਿੰਨੀਆਂ ਲੱਕੜਾਂ ਪਾਓ ਰੱਜ ਦੀ ਨਹੀਂ, ਤੇ ਸਮੁੰਦਰ ਵਿਚ ਭਾਵੇਂ ਕਿੰਨੀਆਂ ਨਦੀਆਂ ਪੈਣ ਭਾਵ ਕਦੇ ਭਰਦਾ ਨਹੀਂ । ਵਿਭਚਾਰਣੀ ਵੇਸਵਾ ਆਦਿਕ ਇਸਤ੍ਰੀ ਭੀ ਕਿਤਨੇ ਹੀ ਪੁਰਸਾਂ ਨੂੰ ਭੋਗੇ ਤ੍ਰਿਪਤ ਨਹੀਂ ਹੁੰਦੀ । ਇਸੇ ਪ੍ਰਕਾਰ ਕਾਲ ਜਗਤ ਨੂੰ ਖਾ ਕੇ ਕਦੇ ਰੱਜਦਾ ਨਹੀਂ ।

**ਦੋਹਰਾ-ਮਾਗੇ ਦੇਤ ਨ ਬਡਾ ਕਛੁ**
**ਤਉ ਭੀ ਬਡਾ ਕਹਾਇ ॥**
**ਦਾਂਤ ਕਟੇ ਤੇ ਦੁਰਦ ਕੀ**
**ਬਡਿਆਈ ਨਹਿ ਜਾਇ ॥੨॥**

ਬਡਾ=ਧਨੀ-ਵੱਡਾ ਪੁਰਸ਼ । ਦਾਂਤ=ਦੰਦ । ਦੁਰਦ=ਹਾਥੀ ।

ਅਰਥ—ਜੇਕਰ ਵੱਡਾ ਪੁਰਖ ਮੰਗਿਆ ਹੋਇਆ ਦੇਂਦਾ ਨਹੀ ਮੰਗਣ ਵਾਲੇ ਨੂੰ ਕੁਝ ਭੀ ਤਦ ਭੀ,ਓਹ ਵਡਾ ਹੀ ਕਹਾਉਂਦਾ ਹੈ ।

ਦੰਦ ਭਾਵੇਂ ਵਢੇ ਹੋਏ ਹੀ ਹੋਣ ਪਰ ਤਾਂ ਵੀ ਹਾਥੀ ਦੀ ਕੁਝ ਵਡਿਆਈ ਨਹੀਂ ਕਿਤੇ ਚਲੀ ਜਾਂਦੀ ।੨।

ਭਾਵ—ਵਡੇ ਪੁਰਸ਼ ਦੀ ਵਡਿਆਈ ਮੰਗਣ ਵਾਲੇ ਨੂੰ ਨਾ ਦੇਣ ਤੇ ਘਟ ਨਹੀਂ ਜਾਂਦੀ ਜਿਸ ਤਰ੍ਹਾਂ ਹਾਥੀ ਦੇ ਦੰਦ ਨਾ ਭੀ ਹੋਣ ਤਾਂ ਭੀ ਓਹ ਹਾਥੀ ਹੀ ਕਹਾਉਂਦਾ ਹੈ। ਉਸਦੇ ਹਾਥੀ ਪੁਣੇ ਦੀ ਵਡਿਆਈ ਦੰਦਾਂ ਦੇ ਨਾ ਹੋਣ ਤੇ ਘਟ ਨਹੀਂ ਜਾਂਦੀ।

**ਦੋਹਰਾ-ਬਡੋ ਲਗੈ ਬਡ ਕਾਜ ਕੋ**
**ਜੋ ਨ ਹੋਇ ਨ ਘਟਾਇ ॥**
**ਪਰਬਤ ਸੋਂ ਭਿਰ ਨਹਿ ਘਟੈ**
**ਜੋ ਗਜ ਦੰਤ ਤੁੜਾਇ ॥੩॥**

ਅਰਥ—ਵੱਡਾ ਪੁਰਸ਼ ਕਿਸੇ ਵਡੇ ਭਾਰੇ ਕੰਮ ਨੂੰ ਕਰਣ ਲਗੇ ਅਰ ਓਹ ਉਸ ਕੋਲੋਂ ਨਾ ਭੀ ਹੋਵੇ ਤਾਂ ਭੀ ਉਸ ਦੀ ਵਡਿਆਈ ਨਹੀਂ ਘਟਦੀ।

ਜਿਹਾ ਕੁ ਪਰਬਤ ਨਾਲ ਲੜਕੇ ਹਾਥੀ ਦਾ (ਟੱਕਰ ਮਾਰਕੇ) ਨਹੀਂ ਕੁਝ ਘਟਦਾ ਭਾਵੇਂ ਹਾਥੀ ਦੇ ਦੰਦ ਭੀ ਟੁਟ ਜਾਣ।੩।

ਭਾਵ—ਕੋਈ ਰਾਜਾ, ਸ੍ਰਦਾਰ, ਧਨੀ ਅਥਵਾ ਹੋਰ ਵਡਾ ਪੁਰਖ ਕਿਸੇ ਵਡੇ ਭਾਰੇ ਕੰਮ ਨੂੰ ਕਰਣ ਲਗੇ ਤੇ ਓਹ ਕੰਮ ਉਸ ਤੋਂ ਪੂਰਾ ਨਾ ਹੋ ਸਕੇ ਤਦ ਉਸ ਦੀ ਵਡਿਆਈ ਘਟ ਨਹੀਂ ਜਾਂਦੀ। ਜਿਹਾ ਕੁ ਹਾਥੀ ਪਰਬਤ ਨੂੰ ਟੱਕਰ ਮਾਰ ਡੇਗਣ ਜਾਂ ਭੰਨਣ ਦੀ ਕਰੇ ਤੇ ਆਪਣੇ ਦੰਦ ਤੁੜਾ ਬੈਠੇ ਤੇ ਪਰਬਤ ਨਾ ਡਿਗੇ ਤਦ ਹਾਥੀ ਦੀ ਵਡਿਆਈ ਕੋਈ ਘਟ ਨਹੀਂ ਜਾਂਦੀ।

**ਦੋਹਰਾ—ਅਨਪੁੱਤ੍ਰੀ ਕੀ ਗਤਿ ਨਹੀ**
**ਸ੍ਵਰਗ ਬੀਚ ਨਹਿ ਠੌਰ ॥**

**ਜਿਉਂ ਕਿਉਂ ਸੁਤ ਉਪਜਾਈਐ**
**ਬਜਾਹ ਕਰਾਵੈ ਔਰ ॥੪॥**

ਅਰਥ—ਜਿਸ ਪੁਰਖ ਦੇ ਘਰ ਪੁੱਤਰ ਨਹੀਂ, ਉਸਦੀ ਮੁਕਤੀ ਨਹੀਂ ਹੁੰਦੀ ਅਤੇ ਸੁਰਗ ਵਿਚ ਭੀ ਤਿਸ ਨੂੰ ਥਾਉਂ ਨਹੀਂ ਮਿਲਦੀ।

ਇਸ ਤੇ ਜਿਸ ਕਿਸ ਤਰ੍ਹਾਂ ਹੋ ਸਕੇ ਪੁਰਖ ਪੁਤਰ ਪੈਦਾ ਕਰੇ ਭਾਵੇਂ ਵਿਆਹ ਹੋਰ ਭੀ ਕਰਾਵੇ।੪। ਗੁਰੂ ਜੀ ਭੀ ਮਾਝ ਰਾਗ ਵਿਚ ਲਿਖਦੇ ਹਨ— ਯਥਾ—ਪੁਤੀਂ ਗੰਢ ਪਵੈ ਸੰਸਾਰ'

ਭਾਵ—ਪੁੱਤ ਬਿਨਾ ਗਤੀ ਨਹੀਂ ਹੁੰਦੀ ਜੇ ਇਕ ਇਸਤ੍ਰੀ ਵਿਚੋਂ ਸੰਤਾਨ ਨਾ ਹੋਵੇ ਤਾਂ ਪੁਰਖ ਹੋਰ ਵਿਆਹ ਕਰਾਵੇ। ਭਾਵ—ਪੁਤ੍ਰ ਜਰੂਰ ਉਤਪੱਤ ਕਰੇ।

**ਦੋਹਰਾ-ਭਵਨ ਸੂੰਨ ਅਨ ਪੁੱਤ੍ਰ ਕਾ**
**ਬਾਂਧਵ ਬਿਨ ਪਰਦੇਸ਼ ॥**
**ਹ੍ਰਿਦਾ ਸੂੰਨਾ ਹੈ ਮੂੜ੍ਹ ਕਾ**
**ਦਾਰਿਦ੍ਰੀ ਕਾ ਭੇਸ ॥੫॥**

ਭਵਨ=ਘਰ । ਸੁੰਨ=ਸੁੰਵਾ।

ਅਰਥ—ਘਰ ਸੁੰਞਾ ਹੈ ਨ ਪੁਤ੍ਰ ਵਾਲੇ ਦਾ ਅਤੇ ਸਬੰਧੀ ਤੋਂ ਬਿਨਾ ਪਰਦੇਸ।
ਰਿਦਾ ਸੁੰਞਾ ਹੈ ਮੂਰਖ ਦਾ ਅਤੇ ਦਲਿਦਰੀ ਦਾ ਭੇਸ ਹੀ ਸੁੰਞਾ ਹੈ।੫

ਭਾਵ—ਜਿਸਦੇ ਘਰ ਪੁਤ੍ਰ ਨਹੀਂ ਓਹਦਾ ਘਰ ਹੀ ਸੁੰਞਾ ਹੈ ਅਰ ਸਬੰਧੀਆਂ ਦੇ ਬਿਨਾ ਪ੍ਰਦੇਸ ਸੁੰਞਾ ਹੈ। ਅਤੇ ਮੂਰਖ ਦਾ ਰਿਦਾ ਸੁੰਝਾ ਹੈ ਉਸਦੇ ਰਿਦੇ ਵਿਚ ਕੋਈ ਗੁਣ ਭਜਨ ਸਿਮਰਨ ਭਗਤੀ ਵਿਚਾਰ ਵਿਹਾਰ ਜਾਂ ਪ੍ਰਮਾਰਥ ਦੀ ਕੋਈ ਗਲ ਨਹੀਂ ਹੁੰਦੀ ਅਤੇ

ਦਲਿਦ੍ਰੀ ਦਾ ਭੇਸ (ਰੂਪ) ਹੀ ਬੁਰਾ ਹੈ।

**ਦੋਹਰਾ-ਅੰਤਰ ਮ੍ਰਿਦੁ ਬਾਹਰ ਕਠਨ**
**ਉੱਤਮ ਜਿਉਂ ਨਲੀਏਰ ॥**
**ਬਾਹਿਰ ਮ੍ਰਿਦੁ ਅੰਤਰ ਕਠਿਨ**
**ਨੀਚ ਪੁਰਖ ਜਿਉਂ ਬੇਰ ॥੬॥**

ਮ੍ਰਿਦੁ=ਕੋਮਲ। ਕਠਿਨ=ਕਰੜਾ, ਸਖਤ।

ਅਰਥ-ਅੰਦਰੋਂ ਕੋਮਲ ਅਤੇ ਬਾਹਰੋਂ ਕਰੜੇ ਸ੍ਰੇਸ਼ਟ ਪੁਰਸ਼ ਹੁੰਦੇ ਹਨ। ਜਿਸ ਤਰ੍ਹਾਂ ਨਲੀਏਰ ਫਲ ਹੁੰਦਾ ਹੈ।

ਅਤੇ ਬਾਹਰੋਂ ਕੋਮਲ ਤੇ ਅੰਦਰੋਂ ਕਰੜੇ ਨੀਚ ਪੁਰਸ਼ ਹੁੰਦੇ ਹਨ। ਜਿਹਾ ਕੁ ਬੇਰ ਫਲ ਹੁੰਦਾ ਹੈ।੬।

ਭਾਵ—ਸ੍ਰੇਸ਼ਟ ਪੁਰਸ਼ ਮਨ ਦੇ ਬੜੇ ਕੋਮਲ ਸ਼ਾਂਤ ਸੁਭਾਵ ਵਾਲੇ ਨਲੀਏਰ ਫਲ ਦੀ ਗਰੀ ਵਾਂਗੂ ਹੁੰਦੇ ਹਨ ਅਤੇ ਬਾਹਰੋਂ ਭਾਵੇਂ ਕਿਸੇ ਵੇਲੇ ਜਾਂ ਕਿਸੇ ਕਾਰਣ ਕਰੜੇ ਸੁਭਾਵ ਵਾਲੇ ਹੁੰਦੇ ਹਨ ਜਿਹਾ ਕੁ ਨਲੀਏਰ ਫਲ ਬਾਹਰੋਂ ਤਾਂ ਕਰੜਾ ਹੁੰਦਾ ਹੈ ਤੇ ਅੰਦਰ ਉਸ ਦੇ ਕੋਮਲ ਗਰੀ ਹੁੰਦੀ ਹੈ ਅਤੇ ਨੀਚ ਪੁਰਸ਼ ਬੇਰ ਫਲ ਵਾਂਗੂ ਉਤੋਂ ਮਿਠੀਆਂ ੨ ਗਲਾਂ ਕਰਦੇ ਤੇ ਅੰਦਰੋਂ ਗਿਟਕ ਦੀ ਤਰ੍ਹਾਂ ਕਠੋਰ ਤੇ ਦੁਸ਼ਟ ਹੁੰਦੇ ਹਨ।

**ਦੋਹਰਾ-ਸੂਰ ਨਹੀਂ ਵਿਦਯਾ ਨਹੀਂ**
**ਨਹਿ ਪੰਡਿਤ ਜਿਹ ਤਾਤ ॥**
**ਤਿਸ ਕੇ ਕੁਲ ਅੰਧਯਾਰ ਹੈ**
**ਜਿਉਂ ਮਾਵਸ ਕੀ ਰਾਤ ।੭।**

ਸੂਰ=ਸੂਰਮਾ ਜੋਧਾ। ਤਾਤ=ਪੁਤ੍ਰ। ਮਾਵਸ=ਮਸਿਆ।

ਅਰਥ—ਜਿਸ ਦੀ ਕੁਲ ਵਿਚ ਜੋਧਾ ਪੁਤ੍ਰ ਨਹੀਂ, ਅਤੇ ਕਿਸੇ ਪ੍ਰਕਾਰ ਦੀ ਵਿਦਯਾ ਵਾਲਾ ਗੁਣਵਾਨ ਨਹੀਂ, ਅਤੇ ਪੰਡਿਤ ਜਾਂ ਗਯਾਨੀ ਪੁਤ੍ਰ ਨਹੀਂ।

ਤਿਸ ਪੁਰਸ਼ ਦੀ ਕੁਲ ਵਿਚ ਹੀ ਹਨੇਰਾ ਜਾਣੋ ਜਿਸ ਤਰ੍ਹਾਂ ਮਸਿਆ ਦੀ ਰਾਤ ਹੁੰਦੀ ਹੈ।

ਭਾਵ—ਜਿਸ ਘਰ ਜਾਂ ਜਿਸ ਕੁਲ ਵਿਚ ਬਲੀ ਜੋਧਾ, ਵਿਦਵਾਨ ਅਤੇ ਪੰਡਿਤ ਗਯਾਨੀ ਆਦਿਕ ਕਿਸੇ ਪ੍ਰਕਾਰ ਦੇ ਗੁਣਾਂ ਵਾਲਾ ਪੁਤ੍ਰ ਨਹੀਂ ਉਸ ਦੀ ਕੁਲ ਸੰਸਾਰ ਵਿਚ ਪ੍ਰਗਟ ਨਹੀਂ ਹੁੰਦੀ ਮਸਿਆ ਦੀ ਹਨੇਰੀ ਰਾਤ ਵਾਂਗੂ। ਇਸਤੇ ਪੁਤ੍ਰ ਨੂੰ ਕਿਸੇ ਪ੍ਰਕਾਰ ਦਾ ਗੁਣਵਾਨ ਬਣਾਉਣਾ ਜੋਗ ਹੈ ਜਿਹਾਕੁ ਅੱਗੇ ਲਿਖਿਆ ਹੈ। ਯਥਾ

**ਦੋਹਰਾ- ਦਿਨ ਕਾ ਦੀਪਕ ਸੂਰ ਹੈ**
**ਨਿਸ ਕਾ ਦੀਪਕ ਚੰਦ ॥**
**ਦੀਪਕ ਧਰਮ ਤ੍ਰਿਲੋਕ ਕਾ**
**ਕੁਲ ਕਾ ਦੀਪ ਸੁਨੰਦ ॥ ੮॥**

ਸੂਰ=ਸੂਰਜ। ਨਿਸ=ਰਾਤ। ਤ੍ਰਿਲੋਕ=ਤਿੰਨ ਲੋਕ। ਸੁਨੰਦ= ਸੁਪੁਤ੍ਰ।

ਅਰਥ=ਜਿਸ ਤਰ੍ਹਾਂ ਦਿਨ ਦਾ ਦੀਵਾ ਸੂਰਜ ਹੈ ਤੇ ਰਾਤ ਦਾ ਦੀਵਾ ਚੰਦ੍ਰਮਾ ਹੈ, ॥

ਅਤੇ ਦੀਵਾ ਹੈ ਧਰਮ ਤਿਨਾ ਲੋਕਾਂ ਦਾ ਇਸੇਹੀ ਤਰ੍ਹਾਂ ਕੁਲ ਦਾ ਦੀਵਾ ਸੁਪੁਤ੍ਰ ਪੁਤ੍ਰ ਹੈ ॥੮॥

ਭਾਵ=ਜਿਹਾਕੁ ਦਿਨ ਦੇ ਪ੍ਰਕਾਸ਼ ਕਰਣ ਵਾਲਾ ਦੀਵਾ ਸੂਰਜ ਤੇ ਰਾਤ ਦਾ ਪ੍ਰਕਾਸ਼ ਕਰਣ ਵਾਲਾ ਚੰਦ ਹੈ, ਅਰ ਤਿੰਨਾਂ ਲੋਕਾਂ

( ਦੇਵਲੋਕ੧ ਮਾਤ ਲੋਕ ੨ ਨਾਗਲੋਕ ੩ ) ਵਿੱਚ ਪ੍ਰਗਟ ਕਰਣ ਵਾਲਾ ਦੀਵਾ ਧਰਮ ਹੈ, ਧਰਮਾਤਮਾ ਪੁਰਸ਼ ਸਾਰੀ ਸ੍ਰਿਸ਼ਟੀ ਵਿਚ ਸੂਰਜ ਚੰਦ੍ਰ ਦੀ ਤਰ੍ਹਾਂ ਪ੍ਰਗਟ ਹੋ ਜਾਂਦਾ ਹੈ। ਇਸੇ ਹੀ ਤਰ੍ਹਾਂ ਆਪਣੀ ਕੁਲ ਨੂੰ ਪ੍ਰਗਟ ਕਰਣ ਵਾਲਾ ਸੂਰਜ ਦੀ ਨਯਾਈ ਸੁਪੁਤ੍ਰ ਪੁਤ੍ਰ ਹੁੰਦਾ ਹੈ ॥

**ਦੋਹਰਾ- ਸਿੰਘਨਿ ਕੇ ਸੁਤ ਏਕ ਹੈ**
**ਸੁਖ ਸੋਵਤ ਹੈ ਨੀਠ ॥**
**ਗਧਹੀ ਕੇ ਸੁਤ ਬਹੁਤ ਹੈ**
**ਭਾਰ ਉਠਾਵਤ ਪੀਠ ॥੯॥**

ਸਿੰਘਨਿ=ਸ਼ੇਰਨੀ। ਨੀਠ=ਅਤਿਸੈ, ਬਹੁਤ ।

ਅਰਥ=ਸ਼ੇਰਨੀ ਦਾ ਇਕ ਹੀ ਪੁਤ੍ਰ ਸ਼ੇਰ ਹੁੰਦਾ ਹੈ ਓਹ ਸੁਖ ਨਾਲ ਸੌਂਦੀ ਹੈ ਅਤਿਸੇ ਕਰਕੇ ॥

ਖ਼ੋਤੀ ਦੇ ਬਹੁਤੇ ਪੁਤ (ਖੋਤੇ) ਹੁੰਦੇ ਹਨ ਤਾਂ ਬੀ ਓਹ ਪਿੱਠਤੇ ਭਾਰ ਹੀ ਚੁੱਕਦੀ ਹੈ ॥੯॥

ਭਾਵ–ਸੇਰ ਤੇ ਸ਼ੇਰਨੀ ਦਾ ਇਕੋ ਪੁਤ੍ਰ ਸ਼ੇਰ ਹੁੰਦਾ ਹੈ ਜਿਸ ਕਰਕੇ ਸ਼ੇਰਨੀ ਅਥਵਾ ਸ਼ੇਰ ਨਚਿੰਤ ਹੋਏ ਫਿਰਦੇ ਹਨ, ਖੋਤੀ ਤੇ ਖੋਤੇ ਦੇ ਬਹੁਤੇ ਪੁਤ੍ਰਾਂ ਦੇ ਹੁੰਦਿਆਂ ਬੀ ਓਹ ਭਾਰ ਹੀ ਚੁਕੀ ਫਿਰਦੇ ਹਨ ਓਨ੍ਹਾਂ ਦੇ ਭਾਰ ਚੁਕਣ ਨੂੰ ਕੋਈ ਬੀ ਦੂਰ ਨਹੀਂ ਕਰ ਸਕਦਾ। ਦ੍ਰਿਸ਼ਟਾਂਤ ਏਹ ਜੋ ਸੁਪੁੱਤ੍ਰ ਇਕ ਹੀ ਹੋਵੇ ਤਦ ਮਾਤਾ ਪਿਤਾ ਨੂੰ ਸੁਖ ਦੇਂਦਾ ਤੇ ਕੁਲ ਨੂੰ ਸਾਰੇ ਸੰਸਾਰ ਵਿੱਚ ਪ੍ਰਗਟ ਕਰ ਦੇਂਦਾ ਹੈ, ਕੁਪੁਤ੍ਰ ਬਹੁਤੇ ਭੀ ਕਲੇਸ਼ ਦੇਂਦੇ ਹਨ ॥ ਅਗੇ ਫੇਰ ਕਥ ਨ ਕਰਦੇ ਹਨ ॥

**ਦੋਹਰਾ-ਜਿਸਤੇ ਕੁਲ ਸੁਖ ਪਾਵ ਹੀਂ**
**ਏਕੋ ਭਲੋ ਸਪੂਤ ॥**

**ਦੇਇ ਸੋਗ ਸੰਤਾਪ ਜੋ**
**ਬਹੁਤੇ ਬੁਰੈ ਕਪੂਤ ॥੧੦॥**

ਅਰਥ–ਜਿਸ ਕਰਕੇ ਸਾਰੀ ਕੁਲ ਨੂੰ ਸੁਖ ਮਿਲੇ ਅਜਿਹਾ ਇਕੋ ਹੀ ਚੰਗਾ ਸਪੁੱਤ੍ਰ ਹੈ।
ਦੇਣ ਸੋਗ ਤੇ ਦੁਖ ਜਿਹੜੇ, ਅਜਿਹੇ ਬਹੁਤ ਬੁਰੇ ਹਨ ਕਪੁੱਤ੍ਰ।੧੦।

ਭਾਵ–ਜਿਸ ਪੁੱਤ੍ਰ ਦੇ ਜਨਮ ਤੇ ਮਾਤਾ ਪਿਤਾ ਆਦਿਕ ਸਾਰੀ ਕੁਲ ਵਿਚ ਸੁਖ ਹੋ ਜਾਵੇ, ਅਜਿਹਾ ਇਕ ਹੀ ਪੁੱਤ੍ਰ ਚੰਗਾ ਹੈ ਤੇ ਖੋਟੇ ਪੁੱਤ੍ਰ ਦੇ ਜਨਮ ਤੇ ਸੋਗ ਸੰਤਾਪ ਦੁਖ ਕਲੇਸ਼ ਹੋਣ ਓਹ ਬਹੁਤੇ ਭੀ ਕਿਸੇ ਕੰਮ ਨਹੀਂ।

**ਦੋਹਰਾ-ਇਸ਼ਟ ਮਿਤ੍ਰ ਬਾਂਧਵ ਸਕਲ**
**ਅਵਰ ਹਿਤੂ ਜੋ ਆਹਿ ॥**
**ਜਿਹ ਜੀਵਤ ਏਤੇ ਜੀਏ**
**ਧੰਨ ਜਨਮ ਹੈ ਤਾਹਿ ।੧੧।**

ਅਰਥ–ਪਿਆਰਾ ਮਿਤ੍ਰ ਅਰ ਸਬੰਧੀ ਸਾਰੇ ਅਤੇ ਹੋਰ ਹਿਤਕਾਰੀ ਜਿਤਨੇ ਹਨ।

ਜਿਸ ਪੁਰਸ਼ ਦੇ ਜੀਉਣ ਕਰਕੇ ਇਤਨੇ ਜੀਉਂਦੇ ਹਨ, ਧੰਨ ਜਨਮ ਹੈ ਤਿਸਦਾ।੧੧।

ਭਾਵ–ਜਿਸ ਅਜਿਹੇ ਇਕ ਦੇ ਜੀਉਂਣ ਨਾਲ ਪਿਆਰੇ ਮਿਤ੍ਰਾਂ ਸਬੰਧੀਆਂ ਨੂੰ ਸੁਖ ਤੇ ਲਾਭ ਹੈ। ਸਭ ਤੇ ਪ੍ਰਉਪਕਾਰ ਕਰਦਾ ਹੈ ਉਸ ਦਾ ਜੀਉਣਾ ਹੀ ਸਫਲ ਹੈ।

**ਦੋਹਰਾ-ਪਸ਼ੂ ਭੀ ਅਪਣਾ ਪੇਟ ਭਰ**
**ਖਾਵਤ ਹੈ ਜਗ ਮਾਹਿ ॥**

**ਜਨਮ ਸਫਲ ਹੈ ਤਿਨੋ ਕਾ**
**ਜੋ ਖਵਾਇ ਕੈ ਖਾਹਿ ।੧੨।**

ਅਰਥ–ਪਸ਼ੂ ਆਦਿਕ ਭੀ ਆਪਣਾ ਢਿੱਡ ਭਰਕੇ ਖਾ ਲੈਂਦੇ ਹਨ ਜਗਤ ਵਿਚ ।

ਜੰਮਣਾ ਸਫਲਾ ਹੈ ਤਿੰਨਾਂ ਦਾ ਜੋ ਦੂਜਿਆਂ ਨੂੰ ਖੁਆ ਕੇ ਫੇਰ ਆਪ ਖਾਂਦੇ ਹਨ ।੧੨।

ਭਾਵ–ਆਪਣਾ ਢਿੱਡ ਤਾਂ ਪਸ਼ੂ ਭੀ ਭਰ ਲੈਂਦੇ ਹਨ। ਪਰ ਮਨੁਖਾ ਜਨਮ ਉਸੇ ਦਾ ਸਫਲ ਹੈ ਜੋ ਆਪਣੀ ਧਰਮ ਦੀ ਕਿਰਤ ਵਿਚੋਂ ਲੋੜਵੰਦ ਸਬੰਧੀਆਂ ਤੇ ਗਰੀਬਾਂ ਅਨਾਥਾਂ, ਤੇ ਸੰਤਾਂ ਮਹਾਤਮਾ ਭਜਨੀਕਾਂ ਨੂੰ ਅੰਨ ਬਸਤ੍ਰ ਆਦਿਕ ਦੇ ਕੇ ਉਨ੍ਹਾਂ ਦੀ ਲੋੜ ਪੂਰੀ ਕਰਦਾ ਹੈ ਅਰਥਾਤ ਅਜਿਹਾ ਪ੍ਰਉਪਕਾਰੀ ਹੈ ਉਸਦਾ ਜਨਮ ਚੰਗਾਹੈ

**ਦੋਹਰਾ--ਜੋ ਧਰਮੀ ਗੁਣ ਵਾਨ ਹੈ**
**ਤੇ ਜੀਵਤ ਜਗ ਮਾਹਿ ॥**
**ਅਫਲ ਜਨਮ ਜਗਤਿ ਤਿਨੋ ਕਾ**
**ਜਹਾਂ ਧਰਮ ਗੁਨ ਨਾਹਿ ।੧੩।**

ਅਰਥ–ਜੇਹੜੇ ਮਨੁਖ ਧਰਮ ਵਾਲੇ ਤੇ ਚੰਗੇ ਗੁਣਾਂ ਵਾਲੇ ਹਨ ਉਹ ਜੀਉਂਦੇ ਹਨ ਜਗਤ ਵਿਚ ।

ਨਿਸਫਲ ਜੰਮਣਾ ਹੈ ਜਗਤ ਵਿਚ, ਤਿਨ੍ਹਾਂ ਮਨੁਖਾਂ ਦਾ । ਜਿਨ੍ਹਾਂ ਵਿਚ ਧਰਮ ਅਤੇ ਚੰਗੇ ਗੁਣ ਨਹੀਂ ।੧੩।

ਭਾਵ–ਧਰਮ ਵਾਲਿਆਂ, ਉਪਕਾਰੀਆਂ ਅਤੇ ਗੁਣਵਾਨਾਂ ਮਨੁਖਾਂ ਦਾ ਜੀਉਂਣਾ ਇਸ ਲਈ ਚੰਗਾ ਹੈ ਜੋ ਉਨ੍ਹਾਂ ਤੋਂ ਜਗਤ ਨੂੰ ਬਹੁਤ ਲਾਭ ਹੁੰਦੇ ਹਨ । ਕਿਉਂ ਜੋ ਓਹ ਉਪਕਾਰ ਕਰਦੇ ਹਨ ਅਤੇ

ਅਧਰਮੀ, ਪਾਪੀ ਨਿਰਗੁਣਿਆਰਿਆਂ ਦਾ ਜੀਉਂਣਾ ਇਸ ਲਈ ਮਾੜਾ ਹੈ ਕਿ ਜਿਤਨਾ ਚਿਰ ਓਹ ਜੀਉਂਣਗੇ ਖੋਟੇ ਕਰਮ ਹੀ ਕਰਣਗੇ ਤੇ ਹੋਰਨਾਂ ਨੂੰ ਭੀ ਖੋਟੇ ਕਰਮਾਂ ਵਲ ਲਾਉਣਗੇ।

**ਦੋਹਰਾ--ਬਾਨੀ ਜਿਸ ਕੀ ਰਸ ਵਤੀ**
**ਸਤੀ ਸੁੰਦਰੀ ਤੀਯ ॥**
**ਭਾਗਵਤੀ ਜਿਹ ਲਛਮੀ**
**ਸਫਲ ਜਨਮ ਤਹਿ ਜੀਯ ।੧੪।**

ਬਾਨੀ= ਬੋਲਣਾ। ਰਸ ਵਤੀ=ਰਸ ਵਾਲੀ, ਮਿਠੀ। ਤੀਯ= ਇਸਤ੍ਰੀ। ਲਛਮੀ=ਇਸਤ੍ਰੀ।

ਅਰਥ—ਜਿਸ ਦੇ ਘਰ ਮਿਠਾ ਬੋਲਣ ਵਾਲੀ, ਸੱਚ ਬੋਲਣ ਵਾਲੀ ਅਤੇ ਸੁੰਦਰ ਰੂਪ ਵਾਲੀ ਇਸਤ੍ਰੀ ਹੈ।

ਚੰਗੇ ਭਾਗਾਂ ਵਾਲੀ ਜਿਸ ਦੀ ਇਸਤ੍ਰੀ ਹੈ, ਸਫਲ(ਸਹਿਤਫਲ) ਜੰਮਣਾ ਹੈ ਤਿਸਦੇ ਜਿਉਣ ਦਾ ।੧੪।

ਭਾਵ—ਪਿਆਰੀ ਤੇ ਮਿਠ ਬੋਲੀ ਅਰ ਸੱਚ ਬੋਲਣ ਵਾਲੀ ਅਤੇ ਰੂਪਵੰਤੀ ਅਰ ਚੰਗੀ ਕਿਸਮਤ ਵਾਲੀ ਇਸਤ੍ਰੀ ਜਿਸ ਮਨੁਖ ਦੇ ਘਰ ਹੈ, ਤਿਸ ਦਾ ਹੀ ਜਿਉਂਣਾ ਚੰਗਾ ਹੈ ਜਗਤ ਵਿਚ।

**ਦੋਹਰਾ-ਪਰ ਜਸ ਕੀ ਪਾਵਕ ਬਿਖੈ**
**ਭਸਮ ਹੋਤ ਹੈ ਨੀਚ ॥**
**ਤਾਂ ਤੇ ਨਿੰਦਿਆ ਕਰਤ ਹੈ**
**ਪਰ ਅਪ ਜੱਸ ਕੇ ਕੀਚ ।੧੫।**

ਪਾਵਕ=ਅੱਗ। ਭਸਮ=ਸੜਨਾ। ਨੀਚ=ਖੋਟੇ। ਅਪਜਸ=

ਨਿੰਦਿਆ। ਕੀਚ=ਚਿੱਕੜ।

ਅਰਥ–ਦੂਜੇ ਦੇ ਜੱਸ ਦੀ ਅੱਗ ਵਿਚ ਸੜਦੇ ਹਨ ਨੀਚ ਪੁਰਸ਼। ਇਸੇ ਲਈ ਓਹ ਨਿੰਦਿਆ ਕਰਦੇ ਹਨ ਅਤੇ ਪਰਾਈ ਨਿੰਦਿਆ ਦੇ ਚਿੱਕੜ ਵਿਚ ਪੈਂਦੇ ਹਨ।੧੫।

ਭਾਵ-ਖੋਟੇ ਪੁਰਸ਼ ਕਿਸੇ ਦੀ ਵਡਿਆਈ ਨੂੰ ਦੇਖ ਨਹੀਂ ਸਕਦੇ। ਅਰ ਦੇਖਕੇ ਸੜਦੇ ਹਨ ਅਤੇ ਮੁੜ ੨ ਉਸ ਦੀ ਨਿੰਦਿਆ ਕਰਕੇ ਨਿੰਦਿਆਂ ਦੇ ਚਿੱਕੜ ਵਿਚ ਅਜਿਹੇ ਫਸਦੇ ਹਨ ਜੋ ਫੇਰ ਉਨ੍ਹਾਂ ਨੂੰ ਨਿੰਦਿਆ ਦਾ ਸਵਾਦ ਪੈ ਜਾਂਦਾ ਹੈ। ਨਿੰਦਿਆ ਕਰਨੋਂ ਹਟਦੇ ਨਹੀਂ ਅਤੇ ਨਿੰਦਿਆ ਦੀ ਅੱਗ ਵਿਚ ਸੜਦੇ ਰਹਿੰਦੇ ਹਨ।

**ਦੋਹਰਾ--ਤੁਰੰਗੋਂ ਨੇ ਜੀਤੇ ਨਗਰ**
**ਗੰਧਰਬੋਂ ਨੇ ਬੇਦ ॥**
**ਪਰ ਨਾਰੀ ਕੁਲ ਨਾਰਿ ਕੋ**
**ਜਾਮਾਤਾ ਸੁਤ ਖੇਦ ॥੧੬॥**

ਤੁਰੰਗ=ਘੋੜੇ। ਗੰਧਰਬ=ਸ੍ਵਰਗ ਦੇ ਰਾਗੀ ਜਾਂ ਗਵੱਯੇ। ਜਾਮਾਤਾ=ਜਵਾਈ। ਬੇਦ=ਰਾਗ ਵਿਦਿਆ।

ਅਰਥ–ਘੋੜਿਆਂ ਨੇ ਨਗਰਾਂ ਨੂੰ ਤੇ ਗੰਧਰਬਾਂ ਨੇ ਰਾਗ ਵਿਦਯਾ ਨੂੰ ਜਿਤਿਆ ਹੈ।

ਕੁਲਵੰਤੀਆਂ ਨੇ ਪਰ ਇਸਤ੍ਰੀ (ਦੇ ਪਿਆਰ) ਨੂੰ, ਅਤੇ ਜਵਾਈ ਨੇ ਪੁੱਤ੍ਰ ਦੇ ਦੁਖ ਨੂੰ ਦੂਰ ਕੀਤਾ ਹੈ।੧੬।

ਭਾਵ–ਘੋੜੇ ਆਦਿਕ ਦੂਰ ੨ ਦੇ ਪੈਂਡੇ ਮੁਕਾ ਕੇ ਉਥੇ ਪਜਣ ਦੇ ਦੁਖ ਨੂੰ ਜਿਤ ਲੈਂਦੇ ਹਨ ਤੇ ਸਵਰਗ ਦੇ ਗਵੱਯੇ ਗਾਂਧਰਬ ਬੇਦ ਵਿਖੇ ਜੋ ਰਾਗ ਵਿਦਯਾ ਹੈ। ਉਸ ਨੂੰ ਪ੍ਰਾਪਤ ਕਰਕੇ ਗੰਧਰਬ ਬੇਦ ਨੂੰ ਜਿੱਤ ਲੈਂਦੇ ਹਨ ਤੇ ਪਰ ਇਸਤ੍ਰੀ ਦੇ ਪਿਆਰ ਨੂੰ ਚੰਗੀ ਕੁਲ

ਦੀਆਂ ਇਸਤ੍ਰੀਆਂ ਇਸ ਭਾਂਤ ਨਾਸ਼ ਕਰ ਦੇਂਦੀਆਂ ਹਨ । ਜਦ ਪਤੀ ਦੀ ਘਰ ਵਿਚ ਤਨ ਮਨ ਨਾਲ ਸੇਵਾ ਕਰਦੀਆਂ ਹਨ। ਤਦ ਮਨੁਖ ਸਹਿਜੇ ਹੀ ਪਰ ਇਸਤ੍ਰੀ ਆਦਿਕ ਖੋਟੇ ਕਰਮਾਂ ਤੋਂ ਹਟ ਜਾਂਦਾ ਹੈ ।

ਜਾਂ ਪਰ ਇਸਤ੍ਰੀ ਪਰ ਪੁਰਖ ਨਾਲ ਪਿਆਰ ਕਰਕੇ ਕੁਲ-ਵੰਤੀਆਂ ਦੇ ਪਿਆਰ ਨੂੰ ਭੀ ਭੁਲਾ ਦੇਂਦੀਆ ਹਨ। ਅਤੇ ਜਵਾਈ ਪੁਤ੍ਰ ਨਾ ਹੋਣ ਦੇ ਦੁਖ ਨੂੰ ਇਸ ਪ੍ਰਕਾਰ ਦੂਰ ਕਰ ਦੇਂਦਾ ਹੈ। ਜਿਸ ਤਰ੍ਹਾਂ ਪੁਤ੍ਰੀ ਵਿਆਹ ਕੇ ਜਵਾਈ ਨੂੰ ਪੁੱਤ੍ਰ ਸਮਾਨ ਜਾਣਦਾ ਹੈ ਤੇ ਸਭ ਕੁਝ ਉਸ ਨੂੰ ਸੌਂਪ ਕੇ ਆਪ ਸੁਖ ਪਾਉਂਦਾ ਹੈ।

**ਦੋਹਰਾ-ਅਗਨਿ ਹੋਤ੍ਰ ਫਲ ਬੇਦ ਹੈ**
**ਬਰਤ ਸ਼ੀਲ ਫਲਆਹਿ ॥**
**ਭੋਗ ਦਾਨ ਕੇ ਫਲ ਕਹੈ**
**ਰਤਿ ਫਲ ਸੰਤਤਿ ਚਾਹਿ ॥੧੭॥**

ਅਗਨਿ ਹੋਤ੍ਰ=ਅੱਗ ਵਿਚ ਆਹੂਤੀ। ਬਰਤ=ਨਿਯਮ।

ਅਰਥ—ਬੇਦ ਪੜ੍ਹਨ ਦਾ ਫਲ ਏਹ ਹੈ ਜੋ ਨਿੱਤ ਹੀ ਮੰਤ੍ਰ ਸਹਿਤ ਅੱਗ ਵਿਚ ਅਹੂਤੀ ਪਾਉਂਣੀ ਅਤੇ ਵਰਤ ਰਖਣ ਦਾ ਫਲ ਸੀਤ ਸਭਾਵ ਰਖਣਾ।

ਦਾਨ ਕਰਣ ਦਾ ਫਲ ਪਦਾਰਥਾਂ ਦਾ ਭੋਗਣਾ ਹੈ । ਅਰ ਇਸਤ੍ਰੀ ਭੋਗਣ ਦਾ ਫਲ ਸੰਤਾਨ ਦਾ ਹੋਣਾ ਹੈ।੧੭।

ਭਾਵ—ਬੇਦ ਪਾਠੀ ਨੂੰ ਵੇਦ ਪੜ੍ਹਨ ਦਾ ਏਹ ਫਲ ਹੈ ਜੋ ਸਦਾ ਅੱਗ ਵਿਚ ਅਹੂਤੀ (ਘਿਉ, ਗਰੀ ਮੇਵਾ, ਜੌਂ ਆਦਿਕ ਕਈ ਭਾਂਤ ਦੀ ਸਮਗ੍ਰੀ ਨਾਲ ਹੁੰਦੀ ਹੈ) ਪਾਵੇ । ਅਰ ਬ੍ਰਤ (ਏਹ ਕਈ ਪ੍ਰਕਾਰ ਦਾ ਹੈ, ਇਕ ਵੇਲਾ ਅੰਨ ਖਾਣਾ,ਫਲ ਹਾਰ ਖਾਣੀ,ਨਿਰਾ ਦੁਧ ਪੀਣ

ਆਦਿਕ ਬਹੁਤ ਤਰ੍ਹਾਂ ਦੇ ਹਨ) ਰਖਣ ਦਾ ਫਲ ਕੋਮਲ ਸ਼ਾਂਤ ਸਭਾਵ। ਜਿਸਨੇ ਪਿਛਲੇ ਜਨਮਾਂ ਵਿਚ ਪੁੰਨ ਦਾ ਸ਼ੁਭ ਕਰਮ ਕੀਤੇ ਹੋਏ ਹੋਣ ਉਸ ਨੂੰ ਇਸ ਲੋਕ ਵਿਚ ਤਰ੍ਹਾਂ ੨ ਦੇ ਪਦਾਰਥ ਭੋਗਣ ਨੂੰ ਮਿਲਦੇ ਹਨ। ਅਰ ਇਸੇ ਪ੍ਰਕਾਰ ਇਸਤ੍ਰੀ ਨੂੰ ਵਿਆਹ ਕੇ ਭੋਗਣ ਦਾ ਏਹੋ ਫਲ ਹੈ ਜੋ ਸੰਤਾਨ ਹੋਵੇ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਅੱਠਵਾਂ ਧਯਾਇ ਸੰਪੂਰਣ।੮।

---

# ਨੌਵਾਂ ਧਯਾਇ ਅਰੰਭ

**ਦੋਹਰਾ--ਬੁਧਿ ਵਹੀ ਪਰਵਾਨ ਹੈ
ਕਰੈ ਜੁ ਪਰ ਉਪਕਾਰ॥
ਨਸ਼ਟ ਬੁਧਿ ਹੈ ਤਿਨੋਂ ਕੀ
ਜਪਹਿ ਨ ਹਰਿ ਉਰਧਾਰ।੧।**

ਪਰਵਾਨ=ਮਨਜ਼ੂਰ। ਹਰਿ=ਪ੍ਰਮੇਸ਼ਰ। ਉਰ=ਰਿਦਾ, ਚਿਤ।

ਅਰਥ—ਓਨ੍ਹਾਂ ਪੁਰਖਾਂ ਦੀ ਬੁਧੀ ਪ੍ਰਵਾਨ ਹੈ ਜੋ ਕਰਦੇ ਹਨ ਦੂਸਰੇ ਦਾ ਭਲਾ।

ਨਾਸ ਹੋਈ ੨ ਬੁਧੀ ਹੈ ਓਨ੍ਹਾਂ ਦੀ ਜੋ ਭਜਨ ਨਹੀਂ ਕਰਦੇ ਪ੍ਰਮੇਸ਼ਰ ਨੂੰ ਚਿਤ ਵਿਚ ਧਾਰ ਕੇ।੧।

ਦ੍ਰਿਸ਼ਟਾਂਤ ਲਈ ਵੇਖੋ, ਗੁਰਵਾਕ

ਯਥ—ਮੂਰਖਾ ਸਿਰ ਮੂਰਖ ਹੈ ਜੋ ਮੰਨੇ ਨਾਹੀ ਨਾਉ॥

ਭਾਵ—ਓਹ ਮਨੁਖ ਬੁਧੀਮਾਨ ਹਨ ਜੋ ਪ੍ਰਉਪਕਾਰ ਕਰਦੇ ਤੇ ਵਾਹਿਗੁਰੂ ਨੂੰ ਯਾਦ ਕਰਦੇ ਹਨ । ਓਹ ਪੁਰਸ਼ ਭੈੜੀ ਬੁਧੀ ਵਾਲੇ ਅਰਥਾਤ ਮੂਰਖ ਹਨ ਜੋ ਚਿਤ ਵਿਚ ਵਾਹਿਗੁਰੂ ਦੇ ਨਾਮ ਨੂੰ ਨਹੀਂ ਸਿਮਰਦੇ ।

**ਦੋਹਰਾ-ਨਿਰਮਲ ਬੁੱਧਿ ਹੈ ਤਿਨੋਂ ਕੀ**
**ਜੋ ਜਪਦੇ ਹਰਿ ਨਾਮ ॥**
**ਸੋਭਾ ਪਾਵਹਿ ਜਗਤ ਮਹਿ**
**ਅਰ ਦਰਗਹਿ ਪਰਵਾਨ ।੨।**

ਸ਼ੁੱਧ ਬੁੱਧੀ ਹੈ ਉਨ੍ਹਾਂ ਪੁਰਖਾਂ ਦੀ ਜੋ ਸਿਮਰਨ ਕਰਦੇ ਹਨ ਪ੍ਰਮੇਸ਼ਰ ਨਾਮ ਨੂੰ ।

ਉਹ ਵਡਿਆਈ ਪਾਉਂਦੇ ਹਨ ਇਸ ਲੋਕ ਵਿਚ ਅਤੇ ਪ੍ਰਭੂ ਦੀ ਦਰਗਾਹ ਵਿਚ ਭੀ ਮੰਨੇ ਜਾਂਦੇ ਹਨ ।

ਭਾਵ—ਵਾਹਿਗੁਰੂ ਦਾ ਭਜਨ ਸਿਮਰਨ ਕਰਨ ਵਾਲੇ ਪੁਰਖ ਹੀ ਲੋਕ ਪਰਲੋਕ ਵਿਚ ਆਦਰ ਪਾਉਂਦੇ ਹਨ ।

**ਦੋਹਰਾ--ਭੋਜਨ ਕਰ ਤੇ ਪ੍ਰਿਥਮ ਹੀ**
**ਦੇਹ ਸ੍ਰੀ ਕ੍ਰਿਸ਼ਨ ਨਮਿੱਤ ॥**
**ਸ੍ਵਰਗ ਨਿਸੰਸੇ ਜਾਤ ਹੈ**
**ਕਰੈ ਕਰਮ ਏਹ ਨਿੱਤ ।੩।**

ਭੋਜਨ=ਰੋਟੀ-ਪ੍ਰਸ਼ਾਦ । ਪ੍ਰਿਥਮ=ਪਹਿਲੋਂ । ਨਿਸੰਸੇ=ਬਿਨਾਸੰਸੇ ।

ਅਰਥ—ਜੋ ਪੁਰਸ਼ ਆਪ ਪ੍ਰਸ਼ਾਦ ਛਕਣ ਤੋਂ ਪਹਿਲੋਂ ਪ੍ਰਭੂ ਨਮਿਤ ਅਰਪਣ ਕਰਦਾ ਹੈ ।

ਓਹ ਪੁਰਖ ਸੁਰਗ ਵਿਚ ਬਿਨਾ ਭਰਮ ਜਾਂਦੇ ਹਨ ਜੋ ਇਹ ਕੰਮ ਕਰਦੇ ਹਨ ਨਿੱਤ ਹੀ ।੩।

ਭਾਵ—ਜੋ ਪੁਰਖ ਆਪਣੇ ਘਰ ਵਿਚ ਪ੍ਰਸ਼ਾਦ ਛਕਣ ਤੋਂ ਪਹਿਲੋਂ ਕਿਸੇ ਨਾ ਕਿਸੇ ਅਭਯਾਗਤ ਨੂੰ ਪ੍ਰਸ਼ਾਦ ਛਕਾਉਂਦਾ ਹੈ। ਅਥਵਾ ਪ੍ਰਸ਼ਾਦ [ਰੋਟੀ] ਦੇਂਦਾ ਹੈ ਨਿਸਚੇ ਕਰਕੇ ਓਹ ਸਵਰਗ ਵਿਚ ਜਾਂਦਾ ਹੈ।

**ਦੋਹਰਾ--ਕਾਲ ਮਿਤ੍ਰ ਬਿਗ੍ਰਹਿ ਕਰੈ**
**ਕਾਲ ਸ਼ਤ੍ਰੈ ਕੋ ਨਾਸ ॥**
**ਕਾਲ ਖੇਤਿ ਪੰਡਿਤ ਕਰੈ**
**ਕਾਰਨ ਕਾਰਜ ਰਾਸ ॥੪॥**

ਕਾਲ=ਸਮਾਂ। ਬਿਗ੍ਰਹਿ=ਵੈਰੀ । ਖੇਤਿ=ਨਾਸ-ਖੇਤੀ।

ਅਰਥ--ਸਮਾਂ ਹੀ ਮਿਤ੍ਰਾਂ ਨੂੰ ਵੈਰੀ ਬਣਾ ਦਿੰਦਾ ਹੈ। ਤੇ ਸਮਾਂ ਹੀ ਵੈਰੀ ਦਾ ਨਾਸ਼ ਕਰਦਾ ਹੈ ।

ਸਮਾਂ ਹੀ ਪੰਡਿਤਾਂ ਪਾਸੋਂ ਖੇਤੀ ਕਰਾਉਂਦਾ ਹੈ, ਸਮਾਂ ਹੀ ਪੰਡਿਤਾਂ ਕੋਲੋਂ ਖੂਨ ਕਰਵਾਉਂਦਾ ਹੈ । ਇਸ ਲਈ ਕਾਲ ਹੀ ਕਾਰਨਾਂ ਤੇ ਕਾਰਜਾਂ ਨੂੰ ਪੂਰਾ ਕਰਦਾ ਹੈ ।੪।

ਭਾਵ—ਸਮੇਂ ਬਿਨਾਂ ਕੁਝ ਨਹੀਂ ਹੁੰਦਾ। ਮਾੜਾ ਸਮਾਂ ਆਉਣ ਤੇ ਮਿਤ੍ਰ ਵੀ ਵੈਰੀ ਬਣ ਜਾਂਦੇ ਹਨ । ਸਮੇਂ ਨਾਲ ਹੀ ਸ਼ਤਰੂ ਦਾ ਨਾਸ ਹੁੰਦਾ ਹੈ । ਸਮਾਂ ਮਾੜਾ ਵਡੇ ਵਡੇ ਤੱਤ ਵੇਤਾ ਪੰਡਿਤਾਂ ਨੂੰ ਮਿਹਨਤ ਖੇਤੀ ਕਰਵਾ ਦੇਂਦਾ । ਕਾਲ ਹੀ ਪੰਡਿਤਾਂ ਪਾਸੋਂ ਖੂਨ ਕਰਵਾਉਂਦਾ ਹੈ। ਭਾਵ ਏਹ ਹੈ ਕਿ ਸਭਨਾਂ ਕਾਰਨਾਂ ਤੇ ਕਾਰਜਾਂ ਦੇ ਪੂਰਾ ਕਰਨ ਵਾਲਾ ਸਮਾਂ ਹੀ ਹੈ ।

**ਦੋਹਰਾ-ਕਾਲ ਸ੍ਰਿਸ਼ਟ ਉਤਪਤਿ ਕਰੈ**
**ਖਪੈ ਕਾਲ ਕੈ ਮਾਹਿ ॥**
**ਸੋਵੈ ਜਾਗੈ ਕਾਲ ਮਹਿ**
**ਕਾਲ ਛੋਡਤਾ ਨਾਹਿ ॥੫॥**

ਕਾਲ=ਸਮਾਂ। ਸ੍ਰਿਸਟਿ=ਜਗਤ । ਉਤਪਤਿ=ਰਚਨਾ, ਬਨਾਉਂਣ। ਖਪੈ=ਨਾਸ।

ਅਰਥ-ਸਮਾਂ ਹੀ ਜਗਤ ਦੀ ਰਚਨਾ ਕਰਦਾ ਹੈ ਤੇ ਨਾਸ ਭੀ ਕਾਲ ਦੇ ਵਿਚ ਹੀ ਜਗਤ ਦਾ ਹੁੰਦਾ ਹੈ।

ਸੌਣਾ ਤੇ ਜਾਗਣਾ ਭੀ ਕਾਲ ਵਿਚ ਹੀ ਹੈ, ਕਾਲ ਕਿਸੇ ਤਰ੍ਹਾਂ ਛਡਦਾ ਨਹੀਂ ।੫।

ਭਾਵ-ਉਤਪਤੀ, ਨਾਸ, ਸੌਣਾ, ਜਾਗਣਾ, ਉਠਣਾ, ਬੈਠਣਾ ਆਦਿਕ ਸਭ ਕਾਲ ਵਿਚ ਹੈ। ਅਰਥਾਤ ਸਭ ਤਰ੍ਹਾਂ ਨਾਲ ਕਾਲ ਹੀ ਬੀਤਦਾ ਜਾਂਦਾ ਹੈ। ਕਾਲ ਤੋਂ ਬਾਹਰ ਕੁਝ ਨਹੀਂ। ਕਾਲ ਛਡਦਾ ਨਹੀਂ ਭਾਵੇਂ ਕਿਤੇ ਜਾਵੇ।

**ਦੋਹਰਾ-ਕਾਲ ਪਾਇ ਸੁਰਨਰ ਅਸੁਰ**
**ਨਾਗ ਲੋਕ ਸਭ ਜੀਵ ॥**
**ਕਾਲ ਪਾਇ ਉਤਪਤਿ ਖਪਤਿ**
**ਕਾਲ ਜਗਤ ਕੋ ਸੀਵ ॥੬॥**

ਸੁਰ=ਦੇਵਤੇ। ਅਸੁਰ=ਦੈਂਤ। ਨਾਗਲੋਕ=ਸੱਪਾਂ ਦਾ ਦੇਸ਼। ਸੀਵ=ਹੱਦ ।

ਅਰਥ—ਕਾਲ ਵਿਚ ਹੀ ਦੇਵਤੇ, ਮਨੁਖ, ਰਾਖਸ਼ ਸੱਪ ਅਤੇ

ਹੋਰ ਭੀ ਸਾਰੇ ਜੀਵ ਹਨ।

ਅਤੇ ਸਮਾਂ ਪਾ ਕੇ ਹੀ ਸਾਰੇ ਬਣਦੇ ਅਤੇ ਨਾਸ਼ ਹੋ ਜਾਂਦੇ ਹਨ। ਤਾਂਤੇ ਕਾਲ ਹੀ ਸਾਰੀ ਸ੍ਰਿਸ਼ਟੀ ਦੀ ਹੱਦ ਹੈ।੬।

ਅਥਵਾ—ਕਾਲ ਨਾਮ ਪ੍ਰਮਾਤਮਾ ਜਾਂ ਅਕਾਲ ਦਾ ਹੈ। ਸੋ ਅਕਾਲ ਪੁਰਖ ਦੀ ਆਗਯਾ ਵਿਚ ਹੀ ਦੇਵਤੇ, ਮਨੁਖ, ਦੈਂਤ, ਸੱਪ ਤੇ ਹੋਰ ਸਭ ਜੀਵ ਜੰਤ ਉਤਪਤ ਤੇ ਖਪਦੇ ਹਨ। ਅਰਥਾਤ ਅਕਾਲ ਪੁਰਖ ਪ੍ਰਭੂ ਹੀ ਸਭ ਦੀ ਹੱਦ ਹੈ।

ਇਸੇ ਤਰ੍ਹਾਂ ਉਪਰਲਿਆਂ ਦੋਹਰਿਆਂ ਦਾ ਅਰਥ ਭੀ ਅਕਾਲ ਵਾਹਿਗੁਰੂ ਹੀ ਹੈ। ਸੋ ਵਾਹਿਗੁਰੂ ਸਭ ਕੁਝ ਕਰ ਸਕਦਾ ਹੈ।

ਗੁਰਵਾਕ—ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ
ਦਰਿ ਮੰਗਨਿ ਭਿਖ ਨ ਪਾਇਦਾ ॥

ਭਾਵ—ਕਾਲ ਅਨੁਸਾਰ ਜਦ ਸਮਾਂ ਆ ਬਣਦਾ ਹੈ। ਤਦ ਵਸਤੂ ਦੀ ਉਤਪਤੀ ਖਪਤੀ ਹੁੰਦੀ ਹੈ । ਸਭ ਪਦਾਰਥਾਂ ਦੀ ਹੱਦ ਕਾਲ ਹੈ। ਕਾਲ ਤੋਂ ਨੱਸ ਕੇ ਕੋਈ ਕਿਥੇ ਜਾ ਸਕਦਾ ਹੈ।

**ਦੋਹਰਾ—ਕਾਲ ਜਗਤ ਕੋ ਗ੍ਰਸਤ ਹੈ**
**ਜਗ ਕੋ ਕਲਪਤ ਕਾਲ ॥**
**ਗਯਾਨ ਯੋਗ ਬੀ ਕਾਲ ਹੈ**
**ਕਾਲ ਕਰੈ ਪ੍ਰਤਿਪਾਲ ॥੫॥**

ਕਾਲ=ਮਾਹਕਾਲ, ਸਭ ਦਾ ਕਾਲ । ਗ੍ਰਸਤ=ਨਿਗਲ। ਦਬਾ=ਮਾਰ, ਨਾਸ। ਕਲਪਤ=ਕਲਪਣਾ, ਰਚਨਾ। ਗਯਾਨ= ਜਾਨਣਾ। ਯੋਗ=ਪ੍ਰਾਣਾਯਾਮ।

ਅਰਥ—ਅਕਾਲ ਹੀ ਜਗਤ ਨੂੰ ਮਾਰਦਾ ਤੇ ਜਗਤ ਨੂੰ ਰਚਦਾ ਭੀ ਕਾਲ ਹੈ।

ਗਯਾਨ ਅਰ ਯੋਗ ਭੀ ਅਕਾਲ ਹੈ ਅਰ ਕਾਲ ਹੀ ਕਰਦਾ ਹੈ ਪਾਲਣਾ।੫।

ਭਾਵ—ਉਤਪਤੀ, ਪਾਲਣਾ, ਨਾਸ, ਯੋਗ ਅਰ ਗਯਾਨ ਆਦਿਕ ਸਭ ਕੁਝ ਕਾਲ ਹੀ ਕਰਦਾ ਹੈ।

**ਦੋਹਰਾ-ਰੋਗ ਸੋਗ ਸੰਤਾਪ ਮੈ**
**ਦੇਸਾਂਤ੍ਰ ਗਤਿ ਹੀਨ ॥**
**ਇਨਕੋ ਦਰਸ ਸੁਹਿਰਦ ਕਾ**
**ਜੈਸੇ ਜਲ ਕਉ ਮੀਨ ॥੬॥**

ਰੋਗ=ਦੁਖ ਬਿਮਾਰੀ। ਸੋਗ=ਚਿੰਤਾ, ਫਿਕਰ। ਸੰਤਾਪ=ਮਨ ਨੂੰ ਜੋ ਦੁਖ ਹੋਵੇ। ਸੁਹਿਰਦ=ਮਿਤ੍ਰ। ਗਤਿ=ਮੁਕਤੀ ਆਦਿਕ ਕਈ ਅਰਥ ਹਨ। ਗਤਿ ਹੀਨ=ਟੁਰਨ ਤੋਂ ਰਹਿਤ, ਚਾਲ ਰਹਿਤ।

ਅਰਥ—ਦੁਖ ਕਲੇਸ਼ ਵੇਲੇ ਅਰ ਮਨ ਨੂੰ ਚਿੰਤਾ ਹੋਣ ਵੇਲੇ ਅਤੇ ਪ੍ਰਦੇਸ ਵਿਚ, ਅਰ ਗਤਿ ਹੀਨ ਅਰਥਾਤ ਜਿਸਦਾ ਕੁਝ ਪਦਾਰਥ ਆਦਿਕ ਪ੍ਰਾਪਤਿ ਹੋਇਆ ੨ ਨਾਸ ਹੋ ਜਾਵੇ ਭਾਵ ਗਰੀਬ ਹੋ ਜਾਵੇ। ਅਥਵਾ ਜੋ ਟੁਰ ਨਹੀਂ ਸਕਦਾ (ਲੂਲ੍ਹਾ ਲੰਙਾ ਜਾਂ ਬ੍ਰਿਧ ਅਵਸਥਾ) ਇਨ੍ਹਾਂ ਸਭਨਾਂ ਪੁਰਸ਼ਾਂ ਨੂੰ ਜਿਹੜਾ ਮਿਤ੍ਰ ਦੇ ਮਿਲਣ ਦਾ ਸੁਖ ਹੈ ਸੋ ਅਜੇਹਾ ਹੈ ਜਿਹਾ ਕੁ ਮੱਛੀ ਨੂੰ ਪਾਣੀ ਦੇ ਮਿਲਣ ਦਾ ਸੁਖ ਹੁੰਦਾ ਹੈ।੬।

ਭਾਵ—ਮਿਤ੍ਰ ਦੇ ਮਿਲਣ ਦਾ ਦੁਖ ਅਜੇਹਾ ਸੁਖ ਦੇਣ ਵਾਲਾ ਹੈ ਜੋ ਮਛੀ ਨੂੰ ਪਾਣੀ ਦੇ ਮਿਲਣ ਦਾ ਸੁਖ ਹੈ।

**ਦੋਹਰਾ--ਤਨ ਸੁਗੰਧਿ ਪ੍ਰਿਯ ਬਚਨ**
**ਅਰ ਸਾਰੀ ਥੋਰਾ ਖਾਇ ॥**

**ਨਿੱਤ ਕਰਤ ਇਸ਼ਨਾਨ ਜੋ**
**ਵਹੁ ਦੇਵਤਾ ਸੁਭਾਇ ॥੭॥**

ਤਨ=ਸਰੀਰ। ਸੁਗੰਧਿ=ਖੁਸ਼ਬੋ । ਪ੍ਰਿਯਬਚਨ=ਪਿਆਰੀ ਗੱਲ ਮਿਠੇ ਬਚਨ।

ਅਰਥ—ਜਿਸ ਪੁਰਸ਼ ਜਾਂ ਇਸਤ੍ਰੀ ਦੇ ਸਰੀਰ ਵਿਚੋਂ ਸੁਗੰਧੀ ਆਵੇ, ਪਿਆਰੀ ਤੇ ਸੱਚੀ ਗੱਲ ਕਰੇ, ਅਰ ਥੋੜਾ ਖਾਵੇ।

ਅਤੇ ਨਿੱਤ ਕਰਮ ਇਸ਼ਨਾਨ ਆਦਿਕ ਕਰੇ । ਉਹ ਪੁਰਖ ਭਾਵੇਂ ਇਸਤ੍ਰੀ ਹੋਵੇ ਦੇਵਤਿਆਂ ਦੇ ਸੁਭਾਓ ਵਾਲੇ ਜਾਣੋ।੭।

ਭਾਵ—ਇਸ ਦਾ ਅਖਰ ਅਰਥ ਤਾਂ ਠੀਕ ਇਸਤ੍ਰੀ ਤੇ ਹੀ ਘਟਦਾ ਹੈ । ਜਿਸ ਦੇ ਸਰੀਰ ਵਿਚੋਂ ਸੁਗੰਧੀ ਆਵੇ ਮਿਠ ਬੋਲੀ ਹੋਵੇ ਤੇ ਸੱਚ ਬੋਲਣ ਵਾਲੀ ਤੇ ਥੋੜਾ[ਸੰਤੋਖ] ਖਾਵੇ । ਨਿਤ ਕਰਮ ਇਸ਼ਨਾਨ ਆਦਿਕ ਕਰੇ । ਓਹ ਇਸਤ੍ਰੀ ਦੇਵਤਿਆਂ ਦੇ ਸੁਭਾਅ ਵਾਲੀ ਹੈ। ਪਰ ਭਾਵ ਤਾਂ ਏਹੋ ਨਿਕਲਦਾ ਹੈ ਕਿ ਮਨੁਖ ਮਾਤਰ ਪਿਆਰੇ ਤੇ ਮਿਠੇ ਤੇ ਸਚੇ ਬਚਨ ਕਰੇ। ਝੂਠ ਨਾ ਬੋਲੇ,ਸਰੀਰ ਵਿਚੋਂ ਸੁਗੰਧੀ ਆਵੇ ਕਦੇ ਦੁਰਗੰਧੀ ਨਾ ਆਵੇ । ਨਿਤ ਕਰਮ ਦਾਤਨ, ਇਸ਼ਨਾਨ ਨਿੱਤਨੇਮ ਦਾ ਪਾਠ ਭਜਨ ਆਦਿਕ ਕਰਮ ਕਰਕੇ ਸਰੀਰ ਨੂੰ ਪਵਿਤ੍ਰ ਤੇ ਸੁੰਦ੍ਰ ਸਵਾਰ ਕੇ ਰਖੇ। ਉਸਨੂੰ ਦੇਵਤਾ ਜਾਣੋ।

**ਦੋਹਰਾ-ਮਾਨ ਬਰਧਨੀ ਸਦਾ ਜੋ**
**ਧਰਮ ਰਿਦੈ ਸਦ ਜਾਹਿ ॥**
**ਪ੍ਰੀਤ ਬਰਧਨੀ ਨਾਰਿ ਵਹੁ**
**ਜੋ ਪਤਿ ਸੇਵਾ ਮਾਹਿ ॥੮॥**

ਮਾਨ=ਵਡਿਆਈ, ਸੋਭਾ । ਬਰਧਨੀ=ਵਧਾਉਣ ਵਾਲੀ । ਰਿਦੈ=ਹਿਰਦਾ, ਚਿੱਤ ।

ਅਰਥ—ਜੋ ਇਸਤ੍ਰੀ ਆਪਣੇ ਪਤੀ ਦਾ ਮਾਨ ਵਡਿਆਈ ਨਿੱਤ ਹੀ ਵਧਾਉਂਦੀ ਹੈ ਤੇ ਜਿਸਦੇ ਚਿੱਤ ਵਿਚ ਸਦਾ ਹੀ ਧਰਮ ਹੈ।

ਪ੍ਰੇਮ ਦੇ ਵਧਾਉਣ ਵਾਲੀ ਹੈ ਇਸਤ੍ਰੀ ਓਹ ਜੋ ਪਤੀ ਦੀ ਸੇਵਾ ਵਿਚ ਤੱਤ ਪਰ (ਲਗਦੀ) ਹੈ ।੮।

ਭਾਵ—ਇਸ ਦੋਹਰੇ ਦਾ ਫਲ ਭੀ ਪਿਛਲੇ ਦੋਹਰੇ ਵਿਚ ਹੈ । ਅਰਥਾਤ ਜੋ ਇਸਤ੍ਰੀ ਆਪਣੇ ਪਤੀ ਦਾ ਆਦਰ ਮਾਨ ਬਹੁਤ ਕਰਦੀ ਹੈ ਧਰਮਾਤਮਾ ਹੈ ਪਤੀ ਨਾਲ ਪ੍ਰੀਤਿ ਕਰਦੀ ਹੈ ਅਰ ਪਤੀ ਦੀ ਤਨ ਮਨ ਨਾਲ ਸੇਵਾ ਕਰਦੀ ਹੈ ਓਹ ਇਸਤ੍ਰੀ ਚੰਗੀ ਹੈ ।

**ਦੋਹਰਾ-ਉਤਮ ਭੋਜਨ ਜੋ ਕਰੈ**
**ਪਤਿ ਕੀ ਇਛਾ ਕਾਰ ॥**
**ਸਦਾ ਪੀਆ ਕੀ ਭਗਤਿ ਮੈ**
**ਭਾਗ ਵਾਨ ਵਹਿ ਨਾਰਿ ॥੯॥**

ਉੱਤਮ ਭੋਜਨ=ਚੰਗਾ ਪ੍ਰਸ਼ਾਦ । ਇਛਾ ਕਾਰ=ਮਰਜੀ ਜੇਹਾ ।

ਅਰਥ—ਜੋ ਇਸਤ੍ਰੀ ਚੰਗਾ ਪ੍ਰਸਾਦ ਬਣਾਉਂਦੀ ਹੈ ਪਤੀ ਦੀ ਮਰਜੀ ਅਨੁਸਾਰ ਟੁਰਦੀ ਹੈ ।

ਅਤੇ ਸਦਾ ਪਤੀ ਦੀ ਸੇਵਕਾ ਤੇ ਪਿਆਰੀ ਹੈ ਭਾਗਾਂ ਵਾਲੀ ਹੈ ਓਹ ਇਸਤ੍ਰੀ ।੯।

ਭਾਵ—ਪਤੀ ਦੇ ਅਧੀਨ ਹੋ ਕੇ ਰਹਿਣਾ, ਚੰਗੀ ਰਸੋਈ ਬਨਾਉਂਣੀ ਆਪਣੇ ਆਪ ਦਾ ਹੰਕਾਰ ਛਡਕੇ ਆਪ ਨੂੰ ਪਤੀ ਦੀ ਸੇਵਕਾ ਜਾਣਦੀ ਹੈ ਓਹ ਇਸਤ੍ਰੀ ਚੰਗੇ ਕਰਮਾਂ ਵਾਲੀ ਹੈ ।

**ਦੋਹਰਾ--ਅਪਨੇ ਪੁਰਖੈ ਛਾਡ ਕੈ**
**ਔਰ ਪੁਰਖ ਪੈ ਜਾਇ ॥**
**ਅਪਨੀ ਇੱਛਾ ਸੋ ਰਮੈ**
**ਬਿਬਚਾਰਿਣੀ ਕਹਾਇ ॥੧੦॥**

ਬਿਬਚਾਰਿਣੀ=ਦੂਜੇ ਪੁਰਖ ਨਾਲ ਮਾੜਾ ਕੰਮ ਕਰਨ ਵਾਲੀ।

ਅਰਥ–ਜੇਹੜੀ ਇਸਤ੍ਰੀ ਆਪਣੇ ਪਤੀ ਨੂੰ ਛਡ ਕੇ ਦੂਜੇ ਪੁਰਖ ਕੋਲ ਜਾਂਦੀ ਹੈ।

ਅਤੇ ਆਪਣੀ ਮਰਜੀ ਨਾਲ ਰਹਿੰਦੀ ਹੈ। ਸੋ ਇਸਤਰੀ ਖ਼ਿਬਚਾਰਿਣੀ ਕਹੀ ਦੀ ਹੈ।

ਭਾਵ–ਜੋ ਪਤੀ ਦੀ ਸੇਵਾ ਨਹੀਂ ਕਰਦੀ ਅਰ ਪਰਾਏ ਪੁਰਖਾਂ ਨਾਲ ਸੰਗ ਕਰਦੀ ਹੈ। ਜਿਥੇ ਜੀ ਕਰੇ ਚਲੀ ਜਾਂਦੀ ਹੈ ਤੇ ਸੁਖ ਦੀ ਲੋੜ ਵਾਸਤੇ ਖੋਟੇ ਕਰਮ ਕਰਦੀ ਹੈ। ਓਹ ਇਸਤ੍ਰੀ ਖੋਟੀ ਹੈ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਨੌਵਾਂ ਧਯਾਇ ਸੰਪੂਰਣ।੯।

---

# ਦਸਵਾਂ ਧਯਾਇ ਅਰੰਭ

**ਦੋਹਰਾ--ਹੈ ਗੈ ਲੋਹਾ ਕਾਠ ਜਲ**
**ਨਰ ਤ੍ਰਿਯ ਬਾਸ ਪਖਾਨ ॥**

**ਜੋ ਕਛੁ ਐਹੇ ਜਗਤ ਮੈ**
**ਸਭ ਮੈ ਅੰਤਰ ਜਾਨ ।।੧।।**

ਅਰਥ–ਘੋੜਾ, ਹਾਥੀ, ਲੋਹਾ, ਲੱਕੜ, ਜਲ, ਮਨੁਖ,ਇਸਤ੍ਰੀ ਬ਼ਸਤ੍ਰ, ਤੇ ਪੱਥਰ।

ਜੋ ਪਦਾਰਥ ਜਗਤ ਵਿਚ ਹਨ ਸਭਨਾਂ ਵਿਚ ਭੇਦ ਜਾਣੋ।੧।

ਭਾਵ–ਜਗਤ ਵਿਚ ਜਿਤਨੀਆਂ ਚੀਜ਼ਾਂ ਵਸਤਾ ਜੀਵ ਆਦਿਕ ਹਨ ਤੇ ਵਸਤਰ ਤੋਂ ਭਾਵ ਇਥੇ ਇਸਤ੍ਰੀ ਪੁਰਖਾਂ ਦੇ ਪਹਿਰਾਵਾ ਹੈ। ਪਸੂ ਪੰਖੀ ਆਦਿਕ[ਜੋ ਜੜ ਜੰਗਮ ਚਾਰੇ ਖਾਣੀਆਂ] ਹਨ ਸਭ ਆਪੋ ਵਿਚ ਵਖੋ ਵਖ ਹਨ ਇਕ ਨਾਲ ਇਕ ਨਹੀਂ ਮਿਲਦਾ। ਦ੍ਰਿਸ਼ਟਾਂਤ ਲਈ ਦੇਖੋ ਗੁਰਵਾਕ–

ਮੇਰੈ ਕਰਤੇ ਇਕ ਖੇਲ ਰਚਾਇਆ ।।
ਕੋਇ ਨ ਕਿਸ ਹੀ ਜੇਹਾ ਉਪਾਇਆ ।।

**ਦੋਹਰਾ–ਭੇਖ ਦੇਖ ਨਹਿ ਭੂਲੀਐ**
**ਜਹਾਂ ਨ ਗੁਣ ਕੋ ਨਾਮ ।।**
**ਜਿਉਂ ਘੰਟਾ ਗਲ ਗਊ ਕੇ**
**ਦੂਗ ਬਿਨਾ ਕਿਹ ਕਾਮ ।।੨।।**

ਭੇਖ=ਪਖੰਡ। ਗੁਣ=ਗਜਾਨ ਜਾਂ ਵਿਦਯਾ ਆਦਿਕ ਗੁਣ।

ਅਰਥ–ਕਿਸੇ ਦਾ ਭੇਖ ਦੇਖ ਕੇ ਨਾ ਭੁੱਲ ਜਾਣਾ, ਜਿਥੇ ਕੋਈ ਗੁਣ ਨਾਉਂ ਮਾਤ੍ਰ (ਥੋੜਾ) ਭੀ ਨਾ ਹੋਵੇ।

ਜੇਹਾ ਕੁ ਗਊ ਦੇ ਗਲ ਵਿਚ ਚੰਗੀਆਂ ੨ ਟੱਲੀਆਂ ਬੰਨੀਆਂ ਹੋਣ। ਪਰ ਜੇ ਓਹ ਦੁਧ ਨਾ ਦੇਂਦੀ ਹੋਵੇ ਤਾਂ ਉਸ ਦੀ ਓਹ ਸੁਹਪਣ ਸ਼ਿੰਗਾਰ ਕਿਸ ਕੰਮ ਹਨ ਜਾਂ ਓਹ ਗਊ ਕਿਸ ਕੰਮ ਹੈ।੨।

ਦ੍ਰਿਸ਼ਟਾਂਤ ਦਸਮ ਗੁਰਵਾਕ--ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸ ਕੀਨ ॥ ਅੰਤਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ ॥

ਪੁਨਾ–ਸ੍ਰੀ ਮੁਖਵਾਕ ਪੰਚਮ ਗੁਰੂ ਜੀ

ਯਥਾ–ਧੇਨੁ ਦੁਧੈ ਤੇ ਬਾਹਿਰੀ ਕਿਤੈ ਨ ਆਵੈ ਕਾਮ ॥

ਭਾਵ–ਕਿਸੇ ਭੇਖ ਦੇ ਸਾਧੂ ਵਿਚ ਜਾਂ ਕਿਸੇ ਮਤ ਦੇ ਪੁਰਸ਼ ਵਿਚ ਸ਼ੁਭ ਗੁਣ ਨਾ ਹੋਣ ਤੇ ਉਤੋਂ ਚੰਗੇ ਰੰਗੇ ਹੋਏ ਭਗਵੇ, ਜਟਾਂ, ਸੇਲ੍ਹੀ, ਕੰਠੀ, ਜੰਞੂ, ਤਿਲਕ–ਕੜੇ, ਕ੍ਰਿਪਾਨ ਆਦਿਕ ਭੇਖ ਦਿਖਾਵੇ ਮਾਤ੍ਰ ਹੈ। ਇਹ ਭੇਖ ਕਿਸੇ ਕੰਮ ਨਹੀਂ, ਓਹ ਭਿੰਡ ਹੈ। ਸੋ ਅਜਿਹੇ ਭੇਖੀਆਂ ਦੇ ਜਾਲ ਵਿਚ ਨਾ ਫਸੋ । ਉਪਰੋਕਤ ਗਊ ਦਾ ਦ੍ਰਿਸ਼ਟਾਂਤ ਕਿਆ ਸੋਹਣਾ ਫੱਬਦਾ ਹੈ। ਇਸੇ ਤਰ੍ਹਾਂ ਪਖੰਡੀ ਦਾ ਲੋਕ ਤੇ ਪ੍ਰਲੋਕ ਵਿਚ ਕੁਝ ਮੁਲ ਨਹੀਂ, ਭਾਵ ਨਿਰਾਦਰ ਹੈ।

**ਦੋਹਰਾ-ਬੁਧਿਵਾਨ ਮੇ ਗੁਣ ਘਨੇ**
**ਸਠ ਮੇ ਅਗੁਣ ਅਨੇਕ ॥**
**ਸਹਸ ਮੂਢ ਕੋ ਛਾਡੀਐ**
**ਚਤੁਰ ਰਾਖੀਐ ਏਕ ॥੩॥**

ਘਨੇ=ਬਹੁਤ । ਅਗੁਣ=ਔਗੁਣ, ਦੋਸ਼। ਸਠ=ਮੂਰਖ। ਸਹਸ=ਹਜ਼ਾਰ ।

ਅਰਥ=ਬੁਧੀਮਾਨ ਮਨੁਖ ਵਿਚ ਗੁਣ ਬਹੁਤ ਅਤੇ ਮੂਰਖ ਵਿਚ ਦੋਸ਼ ਬਹੁਤ ਹੁੰਦੇ ਹਨ।

ਇਸ ਲਈ ਹਜ਼ਾਰ ਮੂਰਖਾਂ ਨੂੰ ਛੱਡ ਕੇ ਚਤੁਰ [ਵਿਦ੍ਵਾਨ] ਮਨੁਖ ਇਕ ਨੂੰ ਰਖੀਏ ।

ਭਾਵ–ਬਹੁਤਿਆਂ ਮੂਰਖਾਂ ਦੀ ਮਿਤ੍ਰਤਾ ਕਿਸੇ ਕੰਮ ਨਹੀਂ ਤੇ ਵਿਦ੍ਵਾਨ ਗੁਣੀ ਚਤੁਰ ਪੁਰਖ ਇਕ ਦੀ ਮਿਤ੍ਰਤਾ ਚੰਗੀ ਹੈ।

**ਦੋਹਰਾ--ਸਿਰ ਛਾਤਾ ਭੈ ਮੇਹ ਕੋ**
**ਕਾਂਟਾ ਜੂਤੀ ਪਾਇ ॥**
**ਕਹਾਂ ਸ਼ਤ੍ਰੂ ਭੈ ਚਤੁਰ ਕੋ**
**ਜਾਂ ਮੈ ਲਾਖੌਂ ਉਪਾਇ ॥੪॥**

ਛਾਤਾ=ਛਤ੍ਰੀ। ਮੇਹ=ਮੀਂਹ। ਕਾਂਟਾ=ਕੰਡਾ ਸ਼ਤ੍ਰੂ=ਵੈਰੀ। ਉਪਾਇ=ਯਤਨ।

ਅਰਥ—ਜਿਸ ਮਨੁਖ ਦੇ ਸਿਰ ਤੇ ਛਤ੍ਰੀ ਹੈ ਉਸਨੂੰ ਮੀਂਹ ਦਾ ਕੀ ਡਰ ਹੈ । ਜਿਸਨੇ ਪੈਰਾਂ ਵਿਚ ਜੁਤੀ ਪਾਈ ਹੋਈ ਹੈ ਉਸਨੂੰ ਕੰਡਿਆਂ ਦੇ ਚੁਭਣ ਦਾ ਕੀ ਡਰ ਹੈ।

ਇਸੇ ਪ੍ਰਕਾਰ ਕੀ ਡਰ ਹੈ ਵੈਰੀ ਦਾ ਚਤੁਰ ਮਨੁਖ ਨੂੰ, ਜਿਸ ਨੂੰ ਵੈਰੀ ਤੋਂ ਬਚਨ ਦੇ ਲੱਖਾਂ ਉਪਾਓ ਤੇ ਜਤਨ ਆਉਂਦੇ ਹਨ।੪।

ਭਾਵ—ਛਤ੍ਰੀ ਵਾਲੇ ਨੂੰ ਧੁਪ ਮੀਂਹ ਦਾ ਕੋਈ ਡਰ ਨਹੀਂ, ਪੈਰੀਂ ਜੁੱਤੀ ਹੋਵੇ ਤਾਂ ਕੰਡਿਆਂ ਦਾ ਕੁਝ ਡਰ ਨਹੀਂ। ਜੋ ਰਾਜਨੀਤੀ ਵਿਦਯਾ ਵਿਚ ਸੁਘੜ ਹੈ ਤਿਸ ਨੂੰ ਵੈਰੀ ਦਾ ਕੋਈ ਡਰ ਨਹੀਂ।

**ਦੋਹਰਾ-ਆਲਸ ਅਕਰਨ ਬਾਤ ਤਜ**
**ਝੂਠ ਬੋਲਤੇ ਨਾਹਿ ॥**
**ਜੋ ਆਪ ਤੇ ਨ ਹੋਵਈ**
**ਸੋ ਸਿਆਨੇ ਨ ਕਹਾਂਹਿ ।੫।**

ਆਲਸ=ਦਲਿਦਰ । ਅਕਰਨ=ਨਾ ਕਰਨ ਵਾਲੀ ਗੱਲ, ਜਾਂ ਕੰਮ। ਤਜ=ਤਯਾਗ।

ਅਰਥ—ਦਲਿਦ੍ਰ ਦਾ ਤੇ ਨਾ ਕਰਨ ਵਾਲੇ ਕੰਮ ਦਾ ਤਯਾਗ

ਕਰਦੇ ਹਨ। ਅਰ ਝੂਠ ਤਾਂ ਕਦੇ ਬੋਲਦੇ ਹੀ ਨਹੀਂ।

ਅਤੇ ਜੇਹੜਾ ਕੰਮ ਉਨ੍ਹਾਂ ਕੋਲੋਂ ਨਹੀਂ ਹੋ ਸਕਦਾ ਉਸ ਕੰਮ ਨੂੰ ਸਿਆਣੇ ਮਨੁਖ ਬੁਧੀਵਾਨ ਆਪਣੇ ਮੂੰਹੋਂ ਕਹਿੰਦੇ ਹੀ ਨਹੀਂ। ਜੋ ਕੰਮ ਉਨ੍ਹਾਂ ਕੋਲੋਂ ਹੋ ਸਕਦਾ ਹੈ ਓਹੋ ਮੂੰਹੋਂ ਕੱਢਦੇ ਹਨ।੫।

ਭਾਵ-ਬੁਧੀਵਾਨ ਸਿਆਣੇ ਮਨੁਖ ਕਿਸੇ ਕੰਮ ਦੇ ਕਰਨ ਵਿਚ ਆਲਸ ਨਹੀਂ ਕਰਦੇ ਅਤੇ ਅਯੋਗ ਕੰਮ ਨਹੀਂ ਕਰਦੇ, ਝੂਠ ਨਹੀਂ ਬੋਲਦੇ ਤੇ ਜੋ ਕੰਮ ਉਨ੍ਹਾਂ ਕੋਲੋਂ ਨਾ ਹੋ ਸਕੇ ਉਹ ਮੂੰਹੋਂ ਕਹਿੰਦੇ ਹੀ ਨਹੀਂ। ਤੇ ਜੋ ਕੰਮ ਕਰ ਸਕਦੇ ਹਨ ਓਹ ਮੂੰਹੋਂ ਕਢਦੇ ਹਨ।

**ਦੋਹਰਾ--ਆਲਸ ਝੂਠ ਕੁਪੁਰਖ ਹਿਤ**
**ਆਤਮ ਘਾਤੀ ਕਰੂਰ ॥**
**ਮਦ ਜੂਆ ਪਰ ਨਾਰਿ ਰਤਿ**
**ਸਾਤੋ ਤਜੀਅਹੁ ਦੂਰ ॥੬॥**

ਕੁਪੁਰਖ=ਖੋਟਾ ਪੁਰਖ। ਆਤਮ ਘਾਤੀ=ਆਪਣੇ ਆਪ ਨੂੰ ਮਾਰਨ ਵਾਲਾ। ਕਰੂਰ=ਖੋਟਾ।

ਅਰਥ—੧. ਦਲਿਦਰ ੨. ਝੂਠ ਬੋਲਣਾ ੩. ਦੁਸ਼ਟ ਪੁਰਸ਼ ਦੀ ਪ੍ਰੀਤੀ ੪. ਆਤਮ ਘਾਤੀ ਜੋ ਖੋਟਾ ਮਨੁਖ ਹੈ ੫. ਸ਼ਰਾਬ ਦਾ ਪੀਣਾ ੬. ਜੂਆ ਖੇਡਣਾ ੭. ਪਰਾਈ ਇਸਤ੍ਰੀ ਦੀ ਪ੍ਰੀਤੀ। ਇਨ੍ਹਾਂ ਸੱਤਾਂ ਔਗੁਣਾਂ ਨੂੰ ਦੂਰ ਤਿਆਗਣਾ ਚਾਹੀਦਾ ਹੈ।੬।

ਭਾਵ—ਦਲਿਦਰ, ਝੂਠ ਆਦਿਕ ਜੋ ਸੱਤ ਵਡੇ ਭਾਰੇ ਔਗੁਣ ਹਨ ਇਨ੍ਹਾਂ ਨੂੰ ਤਯਾਗ ਕੇ, ਤੇ ਜਿਨ੍ਹਾਂ ਵਿਚ ਏਹ ਔਗੁਣ ਹੋਣ ਉਨ੍ਹਾਂ ਦੀ ਸੰਗਤ ਕਰਨੀ ਨਹੀਂ ਚਾਹੀਦੀ।

**ਦੋਹਰਾ-ਕੁਹਿਰਦ ਕੁਮਿੱਤ੍ਰ *ਕੁਭਾਰਯਾ**
**ਤਜ ਕੁਰਾਜ ਕੇ ਰਾਜ॥**
**ਕੁਸਨਬੰਧ ਕੋ ਦੇਖ ਕੈ**
**ਦੂਰ ਇਨਹੁ ਤੇ ਭਾਜ ॥੭॥**

ਅਰਥ–ਖੋਟੇ ਰਿਦੇ (ਦਿਲ) ਵਾਲਾ, ਖੋਟਾ ਮਿੱਤ੍ਰ, ਖੋਟੀ ਇਸਤ੍ਰੀ ਨੂੰ ਛੱਡ ਦੇਵੋ ਖੋਟੇ ਰਾਜਾ ਦੇ ਰਾਜ ਨੂੰ।

ਕੋਹੜ ਵਾਲੇ ਰੋਗੀ ਦਾ ਸੰਗ ਵੇਖ ਕੇ ਤਯਾਗੋ। ਅਥਵਾ ਖੋਟੇ ਸਬੰਧੀ ਦਾ ਸੰਗ ਤਯਾਗੋ ਅਤੇ ਉਪਰ ਲਿਖੇ ਸਭਨਾਂ ਦੇ ਨੇੜੇ ਨਾ ਜਾਓ, ਦੂਰ ਰਹੋ ।੭।

ਭਾਵ ਏਹ, ਜੋ ਖੋਟੇ ਨੇ ਖੋਟਾ ਕੰਮ ਹੀ ਕਰਨਾ ਹੈ । ਖੋਟੇ ਮਿੱਤ੍ਰ ਨੇ ਖੋਟ ਹੀ ਕਰਨਾ ਹੈ ਕਦੇ ਭਲਾ ਨਹੀਂ ਕਰਨਾ । ਖੋਟੀ ਇਸਤ੍ਰੀ ਨੇ ਕਦੇ ਸੁਖ ਨਹੀਂ ਦੇਣਾ, ਖੋਟੇ ਰਾਜਾ ਦਾ ਭਾਵੇਂ ਕਿਡਾ ਰਾਜ ਸਮਾਜ ਹੋਵੇ ਉਸ ਦੇ ਰਾਜ ਵਿਚ ਸੁਖ ਨਹੀਂ, ਕੁਸੰਬੰਧ ਦਾ ਏਹੋ ਅਰਥ ਹੈ ਕਿ ਜਿਸ ਨਾਲ ਛੋਹਣਾ ਮਨਾਂ ਹੈ ਸੋ ਇਸ ਲਈ ਇਸ ਦਾ ਅਰਥ ਕੋਹੜਾ ਹੀ ਹੈ ਸੋ ਕੋਹੜੇ ਦੀ ਸੰਗਤ ਕਰਕੇ ਰੋਗ ਹੋਣ ਦਾ ਡਰ ਹੈ ਇਸ ਲਈ ਇਨ੍ਹਾਂ ਨਾਲ ਛੋਹਣਾ ਭੀ ਚੰਗਾ ਨਹੀਂ।

**ਦੋਹਰਾ-ਗਜ ਖੂੰਨੀ ਜੰਗੀ ਤੁਰੰਗ**
**ਪ੍ਰਥਮ ਪ੍ਰਸੂਤਾ ਗਾਇ ॥**

---

*ਨਿਯਮ=ਜਿਸ ਪਦ ਦੇ ਪਹਿਲੇਂ 'ਕੁ' ਅੱਖਰ ਲਗਾ ਹੋਵੇ ਉਸਦਾ ਅਰਥ ਨਿਖੇਧੀ ਵਾਚਕ ਹੁੰਦਾ ਹੈ। ਇਸ ਲਈ ਇਥੇ ਖੋਟਾ-ਬੁਰਾ ਆਦਿਕ ਅਰਥ ਹਨ ।

**ਅੰਤਰ ਪੁਰ ਰਾਜਾ ਚਲੈ**
**ਇਨ ਕੈ ਨਿਕਟ ਨ ਜਾਇ ॥੮॥**

ਅੰਤਰਪੁਰ=ਰਣਵਾਸ, ਰਾਜਮਹਿਲ। ਗਜ=ਹਾਥੀ। ਖੂਨ=ਮਸਤ । ਜੰਗੀ=ਲੜਾਕਾ ਜੰਗ ਦਾ । ਤੁਰੰਗ=ਘੋੜਾ। ਪ੍ਰਥਮ ਪ੍ਰ-ਸੂਤਾ=ਪਹਿਲੇ ਸੂਏ।

ਅਰਥ—ਖੂਨੀ ਹਾਥੀ, ਜੰਗੀ ਅਰਥਾਤ ਲੜਾਕਾ ਘੋੜਾ ਅਤੇ ਪਹਿਲੇ ਸੂਏ ਦੀ ਗਊ।

ਅਤੇ ਮਹਿਲਾਂ ਨੂੰ ਰਾਜਾ ਜਾਂਦਾ ਹੋਵੇ ਤਾਂ ਇਨ੍ਹਾਂ ਸਭਨਾਂ ਉਪਰ ਲਿਖਿਆਂ ਦੇ ਨੇੜ ਨਹੀਂ ਜਾਣਾ ਚਾਹੀਦਾ।੮।

ਭਾਵ—ਖੂਨੀ ਹਾਥੀ ਦੇ ਨੇੜੇ ਜਾਵੇਗਾ ਤਾਂ ਮਰੇਗਾ ਤੇ ਜੰਗੀ ਜਾਂ ਲੜਾਕੇ ਘੋੜਾ ਅਰ ਪਹਿਲੇ ਸੂਏ ਦੀ ਗਊ ਅੱਵਸੋਂ ਮਾਰਦੇ ਹਨ। ਰਾਜਾ ਭੀ ਆਪਣੇ ਮਹਿਲਾਂ ਨੂੰ ਜਾਂਦਿਆਂ ਹੋਰ ਕਿਸੇ ਕੰਮ ਵਲ ਧਿਆਨ ਨਹੀਂ ਕਰਦਾ ਜੇ ਕੋਈ ਕੁਝ ਕਹੇ ਤਦ ਕ੍ਰੋਧਵਾਨ ਹੁੰਦਾ ਹੈ। ਇਸ ਲਈ ਇਨ੍ਹਾਂ ਦੇ ਨੇੜੇ ਨਾ ਜਾਏ ਤੇ ਇਸ ਸਮੇਂ ਇਨ੍ਹਾਂ ਨੂੰ ਕੁਝ ਨਾ ਆਖੇ।

**ਦੋਹਰਾ-ਚਤੁਰ ਕਰਤ ਨਹਿ ਬਡਨ ਸੋ**
**ਝਗੜਾ ਔਰ ਬਿਰੋਧ ॥**
**ਬਡੀ ਨਦੀ ਮੈ ਪੈਠ ਕੇ**
**ਪੈਰੇ ਸੋ ਅਨਬੋਧ ॥੯॥**

ਚਤੁਰ=ਸੁਜਾਨ, ਸਿਆਣਾ । ਪੈਠ=ਵੜ। ਪੈਰੇ=ਤਰੇ। ਅਨਬੋਧ=ਮੂਰਖ।

ਅਰਥ—ਸਿਆਣੇ ਮਨੁਖ ਕਰਦੇ ਨਹੀਂ ਕਰਦੇ ਆਪ ਤੋਂ ਵਡਿਆਂ

ਨਾਲ ਝਗੜਾ ਅਤੇ ਵੈਰ।

ਕਿਉਂ ਜੋ ਵੱਡੀ ਨਦੀ ਵਿਚ ਵੜ ਕੇ ਤਰ ਕੇ ਜਿਹੜਾ ਪਾਰ ਜਾਣਾ ਚਾਹੇ ਓਹ ਮੂਰਖ ਹੈ।੯।

ਭਾਵ—ਆਪ ਤੋਂ ਧਨ ਪਦਾਰਥ, ਪਦਵੀ, ਵਿਦਯਾ, ਗੁਣ, ਜਾਂ ਹੋਰ ਕਈ ਪ੍ਰਕਾਰ ਦੇ ਵਡੇ ਜੋ ਕਹੇ ਹਨ । ਸੋ ਭਾਵ ਏਹ ਹੈ ਜੋ ਆਪਣੇ ਵਿੱਤ ਨਾਲੋਂ ਜੋ ਵੱਡਾ ਹੋਵੇ ਉਸ ਨਾਲ ਵੈਰ ਅਤੇ ਝਗੜਾ ਕਰਨਾ ਅਜਿਹੇ ਮੂਰਖ ਵਾਂਗੂ ਹੈ ਜਿਹਾ ਕੁ ਕੋਈ ਅਨਤਾਰੂ ਵੱਡੀ ਭਾਰੀ ਨਦੀ ਵਿਚੋਂ ਕਹੇ ਜੋ ਮੈਂ ਤਰ ਕੇ ਪਾਰ ਹੋ ਜਾਵਾਂਗਾ ਸੋ ਵਡਾ ਮੂਰਖ ਹੈ। ਓਹ ਕਦੀ ਨਹੀਂ ਨਦੀ ਨੂੰ ਤਰ ਕੇ ਲੰਘ ਸਕਦਾ, ਵਿਚ ਹੀ ਡੁਬੇਗਾ। ਇਸੇ ਪ੍ਰਕਾਰ ਵਡਿਆਂ ਨਾਲ ਵੈਰ ਕਰਕੇ ਮਨੁਖ ਕਦੇ ਸੁਖ ਨਹੀਂ ਪਾਉਂਦਾ।

**ਦੋਹਰਾ—ਪ੍ਰੀਤਿ ਰੀਤਿ ਸਾਚੀ ਕਰਹਿੰ**
**ਅਰ ਦੂਖ ਹਰਹਿ ਬਚਿੱਤ੍ਰ ॥**
**ਬਾਵਨ ਅੱਛਰ ਮੈ ਕਹੇ**
**ਦੋਨੋਂ ਅੱਛਰ ਮਿੱਤ੍ਰ ॥੧੦॥**

ਹਰਹਿ=ਦੂਰ ਕਰਨਾ । ਬਾਵਨ=੫੨। ਬਚਿਤ੍ਰ=ਸੁੰਦਰ।

ਅਥਵਾ—ਪ੍ਰੇਮ ਦੀ ਸੱਚੀ ਰੀਤੀ ਕਰਦੇ ਹਨ ਅਤੇ ਦੁਖਾਂ ਨੂੰ ਦੂਰ ਕਰਦੇ ਹਨ ਭਲੀ ਪ੍ਰਕਾਰ।

ਸਾਰੇ ਬਵੰਜਾ ਅੱਖਰਾਂ ਵਿਚੋਂ ਏਹ ਦੋਵੇਂ ਅੱਖਰ ਮਿਤ੍ਰ ਹਨ।੧੦।

ਅਰਥਾਤ—ਦੋਹਾਂ ਅਖਰਾਂ ਦਾ ਭਾਵ ਏਹ 'ਮ। ਤ੍ਰ=ਭਾਵ ਮਿੱਤ੍ਰ'

ਹੈ। ਹੁਣ ਅਰਥ ਇਹ ਹੋਇਆ ਕਿ ਪਰ‡ ਅੱਖਰਾਂ ਵਿਚੋਂ ਦੋ ਅੱਖਰ 'ਮਿੱਤ੍ਰ' ਦੇ ਹੀ ਸਰੇਸ਼ਟ ਹਨ । ਸੋ ਭਾਵ ਏਹ ਜੋ ਸੰਸਕ੍ਰਿਤ ਦੇ ਪਰ ਅੱਖਰ ਹਨ ਤੇ ਇਨ੍ਹਾਂ ਸਭਨਾਂ ਵਿਚੋਂ ਮ ਅਤੇ ਤ੍ਰ ਦੋਹਾਂ ਅੱਖਰਾਂ ਤੋਂ ਬਣਿਆ ਜੋ ਮਿਤ੍ਰ ਨਾਉਂ ਹੈ । ਸੋ ਏਹੋ ਹੀ ਪ੍ਰੀਤੀ ਦੀ ਰੀਤੀ ਅਤੇ ਦੁਖਾਂ ਦੇ ਦੂਰ ਕਰਨ ਵਾਲਾ ਮਿਤ੍ਰ ਨਾਮ ਹੈ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਦਸਵਾਂ ਧਯਾਇ ਸੰਪੂਰਣ ।੧੦।

---

# ਯਾਰਵਾਂ ਧਯਾਇ ਅਰੰਭ

**ਦੋਹਰਾ—ਮੀਤਨ ਸੋ ਝਗਰਾ ਬੁਰਾ**
**ਬੁਰਾ ਦੁਸ਼ਟ ਕਾ ਸੰਗ ॥**
**ਅਰ ਅਰਿਸ਼ਟ ਦੇਖਨ ਬੁਰਾ**
**ਤੀਨੋਂ ਤਜੋ ਕੁਢੰਗ ॥੧॥**

ਅਰਿਸ਼ਟ=ਖੋਟਾ ਕਰਮ, ਪਾਪ, ਵਿਘਨ।

ਅਰਥ—ਮਿਤ੍ਰਾਂ ਨਾਲ ਝਗੜਾ ਕਰਣਾ ਮਾੜਾ ਹੈ ਤੇ ਮਾੜਾ ਹੈ ਖੋਟੇ ਮਨੁਖ ਦਾ ਸੰਗ ਕਰਨਾ।

---

‡ ੧. ਯਾਦ ਰਖੋ ਜੋ ਸੰਸਕ੍ਰਿਤ ਭਾਖਾ ਦੀ ਵਰਣ ਮਾਲਾ ਦੇ ਪਰ ਅੱਖਰ ਹਨ।

੨. ਸੰਸਕ੍ਰਿਤ ਵਿਖੇ 'ਤ੍ਰ੍ਰ' ਇਕ ਅੱਖਰ ਹੈ ਇਸ ਕਰਕੇ 'ਮਿਤ੍ਰ' ਦੇ ਦੋ ਅੱਖਰ ਹਨ।

ਅਤੇ ਕਿਸੇ ਦਾ ਪਾਪ ਕਰਮ ਜਾਂ ਕੁਕਰਮ ਦੇਖਣਾ ਮਾੜਾ ਹੈ, ਇਸ ਲਈ ਇਹ ਤਿੰਨੇ ਤਿਆਗ ਦੇਵੋ ਮਾੜੇ ਢੰਗ ।੧।

ਭਾਵ–ਮਿਤ੍ਰਾਂ ਨਾਲ ਮਿੱਤ੍ਰਤਾ ਛਡਕੇ ਵਿਰੋਧ ਕਰਨਾ ਵੈਰ ਕਰਨਾ ਅਰ ਦੁਸ਼ਟਾਂ ਦੀ ਸੰਗਤ ਕਰਨੀ ਅਤੇ ਕਿਸੇ ਦੇ ਕੁਕਰਮ ਨੂੰ ਦੇਖਣਾ ਅਰ ਲੋਕਾਂ ਵਿਚ ਪ੍ਰਗਟ ਕਰਨਾ । ਏਹ ਤਿੰਨੇ ਕੰਮ ਬੁਰੇ ਢੰਗ ਦੇ ਹਨ ਇਸ ਲਈ ਇਨ੍ਹਾਂ ਦਾ ਤਯਾਗ ਕਰੋ ।

**ਦੋਹਰਾ-ਵਿਦਯਾ ਵਿਖ ਅਭਯਾਸ ਬਿਨ**
**ਅਰ ਜੀਰਨ ਬਿਖ ਭੋਜ ॥**
**ਗੋਸ਼ਟ ਬਿਖ ਦਾਰਿਦ੍ਰ ਕੋ**
**ਤਰੁਨ ਬਿਰਧ ਕੋ ਰੋਜ ॥੨॥**

ਅਭਯਾਸ=ਨਿੱਤ ਪੜ੍ਹਨਾ । ਜੀਰਨ=ਅਪਚ, ਬਦਹਜ਼ਮੀ । ਭੋਜ= ਭੋਜਨ । ਗੋਸ਼ਟ=ਸੰਗਤ । ਤਰੁਨ=ਜਵਾਨ । ਰੋਜ=ਰੋਗ ।

ਅਰਥ–ਵਿਦਯਾ ਵਿਹੁ ਦੀ ਨਯਾਈ ਹੋ ਜਾਂਦੀ ਹੈ ਨਿੱਤ ਅਭਯਾਗ ਕੀਤੇ ਬਿਨਾ । ਅਪਚ ਹੋਣ ਤੇ ਵਿਹੁ ਦੀ ਨਯਾਈ ਹੁੰਦਾ ਹੈ ਪ੍ਰਸਾਦ ਛਕਣਾ ।

ਅਤੇ ਸੰਗਤ ਵਿਹੁ ਦੀ ਤਰ੍ਹਾਂ ਹੁੰਦੀ ਹੈ ਦਲਿਦ੍ਰੀ ਦੀ ਅਰ ਜਵਾਨ ਮਨੁਖ ਨੂੰ ਬਿਰਧ ਇਸਤ੍ਰੀ ਦਾ ਸੰਗ ਰੋਗ ਦਾ ਕਾਰਣ ਹੁੰਦਾ ਹੈ ।੨।

ਭਾਵ–ਜੇ ਵਿਦਯਾ ਦਾ ਅਭਯਾਸ (ਰੋਜ ਪੜ੍ਹੀ ਨਾ) ਨਾ ਰਖੇਗਾ । ਤਦ ਕਿਸੇ ਪ੍ਰਸ਼ਨ ਦੇ ਉੱਤ੍ਰ ਵੇਲੇ ਉੱਤ੍ਰ ਨਾ ਆਇਆ ਤਾਂ ਉਸ ਸਮੇਂ ਜੋ ਸ਼ਰਮ ਹੋਣੀ ਹੈ ਓਹ ਮਰਣ ਦੇ ਤੁਲ ਹੈ, ਇਸ ਤੋ ਵਿਹੁ ਹੋਈ । ਇਸ ਪ੍ਰਕਾਰ ਜੇ ਪਹਿਲੋਂ ਬਦਹਜ਼ਮੀ ਹੈ ਤੇ ਉਤੋਂ ਹੋਰ ਰੋਟੀ ਖਾ ਲਈ ਤੇ ਰੋਗ ਵਧੇਗਾ, ਤਦ ਭੋਜਨ ਵਿਹੁ ਜੇਹਾ ਹੋਇਆ ।

ਦਲਿਦ੍ਰੀ ਦੀ ਸੰਗਤ ਕਰੇਗਾ ਕਿਸੇ ਕੰਮ ਲਈ ਉੱਦਮ ਨਾ ਕੀਤਾ। ਕੁਟੰਬ ਦੀ ਪਾਲਣਾ, ਹੋਰ ਅਨੇਕਾਂ ਵਿਹਾਰ ਪ੍ਰਮਾਰਥ ਦੇ ਕਾਰਜ, ਦਲਿਦ੍ਰਤਾ ਕਰਕੇ ਨਹੀਂ ਹੁੰਦੇ, ਤਦ ਧਨ ਨਾ ਕਮਾਇਆ ਅਤੇ ਕੰਮ ਨਾ ਕਰ ਸਕਿਆ ਤਦ ਵਿਹੁ ਸਮਾਨ ਹੋਇਆ। ਬ੍ਰਿਧ ਇਸਤ੍ਰੀ ਦਾ ਜਵਾਨ ਪੁਰਖ ਨਾਲ ਸੰਗ ਦੁਖ ਰੂਪ ਹੈ। ਭਾਵ ਏਹ ਧਾਰਨ ਨਹੀਂ ਕਰਣੇ ਚਾਹੀਦੇ।

**ਦੋਹਰਾ-ਏਕ ਸਮੇ ਉਪਜਤ ਨਹੀਂ**
**ਏਕ ਨਛਤ੍ਰ ਇਕ ਜਾਤ ॥**
**ਬੇਰ ਬ੍ਰਿਛ ਕੇ ਪੇਡ ਮੈ**
**ਜਯੋਂ ਕਾਂਟੇ ਫਲ ਪਾਤ ॥੩॥**

ਸਮੇ=ਵੇਲਾ, ਕਾਲ। ਨਛੱਤ੍ਰ=ਜੋਤਸ਼ ਵਿਦਿਆ ਅਨੁਸਾਰ ਇਕ ਵੇਲਾ।

ਅਰਥ—ਇਕੋ ਵੇਲੇ ਵਿਚ ਉਤਪਤ ਨਹੀਂ ਹੁੰਦਾ ਤੇ ਇਕ ਨਛੱਤ੍ਰ ਵਿਚ ਇਕ ਜਾਤੀ ਦਾ ਜੀਵ ਅਥਵਾ ਪਦਾਰਥ।

ਜਿਸ ਤਰਾਂ ਬੇਰ ਦੇ ਬਿਰਛ ਦੇ ਮੁਢ ਉਪਜਣ ਵੇਲੇ ਕੰਡੇ, ਫਲ ਅਤੇ ਪੱਤਰ ਨਹੀਂ ਹੁੰਦੇ।੩।

ਭਾਵ-ਇਕੋ ਵੇਲੇ ਇਕ ਜਾਤੀ ਵਿਚੋਂ ਇਕ ਕੰਮ ਦੇ ਕਰਣ ਯੋਗ ਕੋਈ ਪਦਾਰਥ ਨਹੀਂ ਉਪਜਦਾ। ਜਿਸ ਵੇਲੇ ਬੇਰ ਦਾ ਮੁਢ ਧਰਤੀ ਵਿਚੋਂ ਨਿਕਲਦਾ ਉਸੇ ਵੇਲੇ ਉਸ ਦੇ ਪੱਤਰ ਤੇ ਫੁਲ, ਫਲ ਨਹੀਂ ਹੋ ਜਾਂਦੇ। ਪਰ ਆਪੋ ਆਪਣੇ ਵੇਲੇ ਸਿਰ ਉਪਜਦੇ ਹਨ ਤੇ ਆਪਣੇ ੨ ਵਖੋ ਵਖ ਕੰਮ ਆਉਂਦੇ ਹਨ।

ਭਾਵ—ਇਸੇ ਪ੍ਰਕਾਰ ਮਨੁਖ ਭੀ ਇਕੋ ਜੈਸੇ ਪ੍ਰਤਾਪ ਵਾਲੇ, ਇਕ ਜੈਸੇ ਸੁਭਾਵ ਵਾਲੇ ਇਕ ਸਮੇਂ ਜੰਮੇ ਹੋਏ ਨਹੀਂ ਹੁੰਦੇ।

**ਦੋਹਰਾ--ਯੋਗੀ ਮੰਤ੍ਰੀ ਰਾਜ ਕੁਲ**
**ਰਦ ਨਖ ਕੁਚਅਰ ਨਾਰਿ ॥**
**ਥਾਨ ਭ੍ਰਸਟਿ ਸੋਭਿਤ ਨਹੀਂ**
**ਇਹ ਆਠੋ ਪਰਕਾਰ ॥੪॥**

ਅਰਥ–੧. ਸੰਤ ਜਨ ੨. ਮੰਤ੍ਰੀ(ਵਜੀਰ ਆਦਿਕ)੩. ਰਾਜਾ ੪. ਕੁਲ (ਖਤ੍ਰੀ, ਬ੍ਰਾਹਮਣ, ਚੂਹੜੇ ਚਮਾਰ ਆਦਿਕ) ੫. ਨੌਹ ੬. ਦੰਦ ੭. ਇਸਤ੍ਰੀ ਕੁਚ[ਮੰਮੇ] ੮. ਇਸਤ੍ਰੀ।

ਆਪਣੇ ੨ ਥਾਉਂ ਤੋਂ ਹਟੇ ਹੋਏ ਜਾਂ ਆਪਣੇ ਟਿਕਾਣੇ ਬਿਨਾ ਸੋਭਾ ਨਹੀਂ ਪਾਉਂਦੇ। ਏਹ ਅੱਠ ਪ੍ਰਕਾਰ ਦੇ ਪਦਾਰਥ।੪।

ਭਾਵ–ਸੰਤ ਜਨ ਗ੍ਰਿਹਸਥੀਆਂ ਦੇ ਘਰਾਂ ਵਿਚ ਨਹੀਂ ਸੋਭ ਦੇ, ਸੰਤ ਜਨ ਨਿਰਲੇਪ ਵਖਰੇ ਥਾਉਂ ਤੇ ਹੀ ਰਹਿੰਦੇ ਚੰਗੇ ਲਗਦੇ ਹਨ, ਮੰਤ੍ਰੀ ਰਾਜ ਦੁਆਰ ਤੇ ਆਪਣੇ ੨ ਕ੍ਰਮ ਅਨੁਸਾਰ ਹੀ ਫਬਦੇ ਹਨ, ਜੇਕਰ ਰਾਜਾ ਮੰਤ੍ਰੀ ਨੂੰ ਸਿਪਾਹੀ ਦੀ ਥਾਂ ਬਠਾਵੇ ਓਥੇ ਉਹ ਸੋਭਦਾ ਨਹੀਂ, ਜੇ ਪਾਤਸ਼ਾਹ ਤਖਤ ਤੋਂ ਉਠਕੇ ਫਰਸ਼ ਝਾੜਨ ਲਗੇ ਤਾਂ ਚੰਗਾ ਨਹੀਂ, ਇਸੇ ਤਰ੍ਹਾਂ ਦੰਦ ਤੇ ਕੁਚ ਆਪਣੀ ੨ ਥਾਂ ਤੇ ਹੀ ਸੋਭਾ ਪਾਉਂਦੇ ਹਨ, ਦੰਦ ਜ਼ਰਾ ਵੀ ਬਾਹਰ ਵਧੇ ਹੋਣ ਤਾਂ ਬੁਰੇ ਲਗਦੇ ਹਨ। ਭਾਵ ਕਿ ਜੋ ਏਹ ਵਸਤਾਂ ਆਪੋ ਆਪਣੇ ਥਾਂ ਤੇ ਹੀ ਸ਼ੋਭਦੀਆਂ ਹਨ।

**ਦੋਹਰਾ--ਪਾਨ ਸੁਪਾਰੀ ਹੰਸ ਨ੍ਰਿਪ**
**ਹਯ ਗਨਯ ਸਿੰਘ ਸਪੂਤ ॥**

**ਜਿਉਂ ਜਿਉਂ ਪਰ ਭੂੰਇ ਸੰਚਰੈ**
**ਤਯੋ ਤਯੋਂ ਅਧਿਕ ਅਕੂਤ ॥੫॥**

ਪਾਨ=ਪਾਨ ਦਾ ਪਤ੍ਰ । ਹਯ=ਘੋੜਾ । ਗਯ=ਹਾਥੀ । ਸੰਚਰੈ=ਫਿਰੇ । ਅਕੂਤ=ਮੁਲ, ਕੀਮਤ, ਕਦਰ ।

ਅਰਥ—੧. ਪਾਨ ੨. ਸਪਾਰੀ ੩. ਹੰਸ ਪੰਖੀ ੪. ਰਾਜਾ ੫. ਘੋੜਾ ੬. ਹਾਥੀ ੭. ਸ਼ੇਰ ੮. ਸਪੁੱਤ੍ਰ ।

ਜਿਉਂ ੨ ਏਹ ਧਰਤੀ ਤੇ ਫਿਰਨ ਤਿਉਂ ੨ ਵਧੀਕ ਮੁਲ ਪਾਉਂਦੇ ਹਨ ।੫।

ਭਾਵ—ਜਿਥੋਂ ਦੀ ਵਸਤੂ ਹੋਵੇ ਉਥੇ ਉਸ ਦਾ ਪੂਰਾ ਮੁਲ ਜਾਂ ਕਦਰ ਨਹੀਂ ਹੁੰਦਾ, ਜਿੰਨਾਂ ਕੁ ਦੂਰ ਦੇਸ਼ਾਂ ਵਿਚ ਹੁੰਦਾ ਹੈ ਅਤੇ ਮਨੁਖ ਤਾਂ ਦੇਸ਼ ਪ੍ਰਦੇਸ਼ ਆਉਣ ਕਰਕੇ ਕਈ ਤਰਾਂ ਦੇ ਕਲੇਸ਼ ਸਹਾਰ ਕੇ ਵਣਜ ਵਪਾਰ ਕਰਕੇ, ਚੋਰਾਂ ਯਾਰਾਂ ਠੱਗਾਂ ਨਾਲ ਵਾਹ ਪੈਣ ਤੇ ਰਾਜਨੀਤੀ ਅਨੁਸਾਰ ਉਨ੍ਹਾਂ ਤੋਂ ਬਚਣ ਦੇ ਉਪਾ ਸੋਚ ੨ ਕੇ ਬਹੁਤ ਆਪਣਾ ਬਚਾਉ ਕਰਦਾ ਅਰ ਚਤੁਰ ਹੋ ਜਾਂਦਾ ਹੈ ।

**ਦੋਹਰਾ--ਪੂਰਬ ਜਨਮ ਦੀਏ ਹੁਤੇ**
**ਧਨ ਵਿਦਯਾ ਗੋ ਦਾਨ ॥**
**ਸੋ ਆਗੇ ਦੌੜਤ ਫਿਰੈਂ**
**ਕਰਤ ਪਰਮ ਕਲਯਾਣ ॥੬॥**

ਪੂਰਬ=ਪਿਛਲੇ । ਗੋ=ਗਊ । ਕਲਯਾਨ=ਮੁਕਤੀ ।

ਅਰਥ—ਜੀਵ ਨੇ ਪਿਛਲੇ ਜਨਮਾਂ ਵਿਚ ਜੋ ਦਿਤੇ ਹੋਏ ਹੁੰਦੇ ਹਨ, ਧਨ, ਵਿਦਯਾ ਤੇ ਗਊ ਆਦਿਕਾਂ ਦੇ ਦਾਨ ।

ਸੋ ਇਸ ਜਨਮ ਵਿਚ ਜੀਵ ਦੇ ਅਗੇ ਦੌੜੇ ਫਿਰਦੇ ਹਨ ਤੇ

ਓਹੀ ਪ੍ਰਾਪਤ ਕਰਦੇ ਹਨ ਪਰਮ ਮੁਕਤੀ ਨੂੰ ।੬।

ਭਾਵ--ਜੀਵਾਂ ਨੇ ਜੋ ਪਿਛਲੇ ਜਨਮ ਵਿਚ ਸ਼ੁਭ ਅਸ਼ੁਭ ਕਰਮ ਕੀਤੇ ਹੋਏ ਹੁੰਦੇ ਹਨ ਓਨਾਂ ਦਾ ਫਲ ਸੁਖ ਦੁਖ ਭੋਗ, ਧਨ, ਰਾਜ ਭਾਗ ਵਿਦਯਾ ਗਯਾਨ ਆਦਿਕ ਇਸ ਜਨਮ ਵਿਚ ਪ੍ਰਾਪਤ ਹੁੰਦੇ ਹਨ ।

**ਦੋਹਰਾ--ਦੇਣਾ ਲੈਣਾ ਪੂਛਣਾ**
**ਕਹਿਣਾ ਗੋਪ ਸੁਣਾਇ ॥**
**ਖਟ ਲੱਖਣ ਏਹ ਪ੍ਰੀਤ ਕੇ**
**ਭੋਜਨ ਖਾਇ ਖੁਵਾਇ ॥੭॥**

ਅਰਥ—੧. ਮਿਤ੍ਰ ਨੂੰ ਦੇਣਾ ੨. ਮਿਤ੍ਰ ਤੋਂ ਲੈ ਭੀ ਲੈਣਾ ੩. ਗੁੱਝੀ ਗੱਲ ਪੁਛਣੀ ੪. ਗੁਪਤ ਗੱਲ ਦਸਣੀ।

੫. ਮਿਤ੍ਰ ਤੋਂ ਖਾਣਾ ੬. ਮਿਤ੍ਰ ਨੂੰ ਖੁਆਉਣਾ, ਏਹ ਛੇ ਪਛਾਣਾ ਮਿਤ੍ਰਤਾਈ ਦੀਆਂ ਹਨ ।੭।

ਭਾਵ—ਮਿਤ੍ਰ ਅਥਵਾ ਪ੍ਰੇਮੀ ਜਿਸ ਨਾਲ ਪ੍ਰੀਤੀ ਹੋਵੇ ਉਸ ਦੇ ਏਹ ਛੇ ਗੁਣ ਅਥਵਾ ਚਿੰਨ ਹਨ । ਲੋੜ ਵੇਲੇ ਦੇਣਾ ਅਰ ਲੈਣਾ, ਗੁੱਝੀ ਗੱਲ ਦਾ ਪੁਛਣਾ ਜਾਂ ਕਹਿਣਾ ।ਪ੍ਰਸ਼ਾਦ ਛਕਣਾ ਤੇ ਛਕਾਣਾ ਏਹ ਭੀ ਚਿੰਨ ਮਿੱਤ੍ਰਾਂ ਦੇ ਹਨ। ਇਨ੍ਹਾਂ ਕਰਕੇ ਮਿਤ੍ਰਤਾ ਹੁੰਦੀ ਹੈ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲ ਬੋਧਨੀ
ਟੀਕਾ ਸਮੇਤ ਯਾਰਵਾਂ ਧਯਾਇ ਸੰਪੂਰਨ ।੧੧।

—o—

# ਬਾਰਵਾਂ ਧਜਾਇ ਅਰੰਭ

**ਦੋਹਰਾ--ਨਦੀ ਨਖੀ ਸ੍ਰਿਗੀ ਸਰਪ**
**ਸ਼ਤ੍ਰ ਅਗਨਿ ਨ੍ਰਿਪ ਨਾਰਿ ॥**
**ਆਠੋਂ ਕਾ ਇਤਬਾਰ ਕਯਾ**
**ਰਹੀਏ ਆਪ ਸੰਭਾਰ ॥੧॥**

ਅਰਥ—੧. ਦਰਿਆ ੨. ਨੌਂਦਰਾਂ ਵਾਲੇ ਪਸ਼ੂ ੩. ਸਿੰਗਾਂ ਵਾਲੇ ਪਸ਼ੂ ੪. ਸੱਪ ੫. ਵੈਰੀ ੬. ਅੱਗ ੭. ਰਾਜਾ ੮. ਇਸਤ੍ਰੀ।

ਇਨ੍ਹਾਂ ਅੱਠਾਂ ਦਾ ਭਰੋਸਾ ਕੀ ਹੈ ਇਨ੍ਹਾਂ ਤੋਂ ਆਪਣਾ ਆਪ ਸੰਭਾਲ ਕੇ ਰਖਣਾ ਯੋਗ ਹੈ।

ਭਾਵ—ਨਦੀਆਂ ਦੇ ਵਾਹ ਨੇ ਕਈ ਸ਼ਹਿਰ ਰੋੜ ਲੀਤੇ ਕਈ ਮਨੁਖਾਂ ਨੂੰ ਨ੍ਹਾਉਂਦੇ ਹੋਇਆ ਨੂੰ ਡੋਬ ਦਿਤਾ, ਸੋ ਨਦੀ ਦਾ ਕੋਈ ਭਰੋਸਾ ਨਹੀਂ, ਨੌਹਾਂ ਵਾਲੇ ਸ਼ੇਰ, ਬਘਿਆੜ, ਰਿੱਛ ਆਦਿਕ ਦਾ ਭੀ ਭਰੋਸਾ ਨਹੀਂ, ਸਿੰਗਾਂ ਵਾਲੇ ਸਾਹਣ, ਬਲਦ ਆਦਿਕ ਸਿੰਗ ਮਾਰ ਕੇ ਕਈਆਂ ਦਾ ਨਾਸ ਕਰ ਦੇਂਦੇ ਹਨ। ਸੱਪ ਭੀ ਡੰਗਮਾਰਦਾ ਹੈ, ਅੱਗ ਲਗਿਆਂ ਕੁਝ ਬਚਦਾ ਨਹੀਂ। ਇਸੇ ਤਰ੍ਹਾਂ ਰਾਜਾ ਭੀ ਪਲ ਵਿਚ ਬਖਸ਼ਸ਼ ਤੇ ਪਲ ਵਿਚ ਕ੍ਰੋਧੀ, ਘਰ ਬਾਰ ਹੀ ਜਪਤ। ਇਸਤ੍ਰੀ ਦੇ ਅਨੇਕ ਚਲਿਤਰ ਹਨ ਭਾਵ ਏਹ, ਜੋ ਪੁਰਸ਼ ਇਨ੍ਹਾਂ ਦਾ ਵਿਸਾਹ ਨਾ ਕਰੇ।

**ਦੋਹਰਾ-ਨ੍ਰਿਪ ਬੇਸਜ਼ਾ ਜਾਚਕ ਅਗਨਿ**
**ਬਾਲ ਮੁਕੱਦਮ ਕਾਲ ॥**

# ਪਰ ਦੂਖ ਕੋ ਜਾਨਤ ਨਹੀਂ ਸਾਤੋ ਕਰਤ ਜਵਾਲ ॥੨॥

ਬੇਸਜਾ=ਕੰਜਰੀ। ਜਾਚਕ=ਮੰਗਤਾ। ਮੁਕੱਦਮ=ਚੌਧਰੀ ਕਾਰਦਾਰ। ਜਵਾਲ=ਹਾਨੀ।

ਅਰਥ—੧. ਰਾਜਾ ੨. ਕੰਜਰੀ ੩. ਮੰਗਤਾ ੪. ਅੱਗ ੫. ਬਾਲ ੬. ਚੌਧਰੀ ਅਤੇ ੭. ਕਾਲ।

ਦੂਜੇ ਦੇ ਦੁਖ ਨੂੰ ਜਾਣਦੇ ਨਹੀਂ ਏਹ ਸੱਤੇ ਪੁਰਸ਼ ਦੀ ਹਾਨੀ ਕਰਦੇ ਹਨ।੨।

ਭਾਵ—ਰਾਜਾ ਜਿਸ ਨੂੰ ਡੰਡ ਜਾਂ ਕਰ ਲਾਉਂਦਾ ਹੈ ਤਾਂ ਏਹ ਨਹੀਂ ਜਾਣਦਾ ਜੋ ਇਸ ਕੋਲ ਡੰਡ ਜਾਂ ਕਰ ਦੇਣ ਜੋਗਾ ਧਨ ਹੈ ਭੀ ਕਿ ਨਹੀਂ ਫੇਰ ਲੁਟ ਪੁਟ ਲੈਂਦੇ ਹਨ ਉਸ ਦੇ ਦੁਖ ਨੂੰ ਜਾਣਦੇ ਨਹੀਂ ਜੋ ਇਸ ਦੇ ਟੱਬਰ ਦਾ ਕੀ ਹਾਲ । ਵੇਸਵਾ ਕੋਲ ਜੇਹੜਾ ਜਾਂਦਾ, ਉਸ ਨੂੰ ਕੰਗਾਲ ਕਰ ਰੋਗੀ ਕਰ ਮੰਗਤਾ ਬਣਾ ਦੇਂਦੀ ਹੈ। ਇਸੇ ਤਰ੍ਹਾਂ ਮੰਗਤਾ ਏਹ ਨਹੀਂ ਜਾਣਦਾ ਜੋ ਇਸ ਕੋਲ ਪੈਸਾ ਜਾਂ ਹੋਰ ਚੀਜ ਹੈ ਜਾਂ ਨਹੀਂ, ਜਾਂ ਇਸ ਵੇਲੇ ਖੁਸ਼ ਹੈ ਜਾਂ ਚਿੰਤਾ ਵਿਚ ਹੈ। ਓਹ ਮੰਗਣ ਦੇ ਸੁਭਾਉ ਨੂੰ ਨਹੀਂ ਛੱਡਦੇ । ਅੱਗ ਕੀ ਜਾਣੇ ਜੋ ਮੇਰੇ ਸੇਕ ਨਾਲ ਇਸ ਦਾ ਘਰ ਬਾਰ ਮਨੁਖ ਆਦਿਕ ਸੜਨਗੇ ਅਰ ਇਸ ਨੂੰ ਦੁਖ ਹੋਵੇਗਾ। ਬਾਲਕ ਆਪਣੀ ਜਿਦ ਕਰਦਾ ਹੈ, ਪੈਸਾ ਜਾਂ ਕੋਈ ਹੋਰ ਅਜੇਹੀ ਚੀਜ ਮੰਗਦਾ ਹੈ ਜੋ ਉਸ ਦੇ ਮਾਪੇ ਲੈ ਕੇ ਨਹੀਂ ਦੇਂਦੇ। ਚੌਧਰੀ ਭੀ ਦੂਜੇ ਦੇ ਦੁਖ ਨੂੰ ਨਹੀਂ ਜਾਣਦਾ, ਓਹ ਆਪਣੀ ਵਡਿਆਈ ਵਾਸਤੇ ਚੁਗਲੀ ਕਰਕੇ ਦੂਜੇ ਦਾ ਬਾਲ ਬੱਚਾ ਫੜਾ ਜਾਂ ਮਰਵਾ ਦਿੰਦਾ ਹੈ । ਕਾਲ ਭੀ ਦੇਖੋ ਜਿਸ ਘਰ ਦਿਨੇ ਖੁਸ਼ੀਆਂ ਹੁੰਦੀਆਂ ਹਨ ਰਾਤੀਂ ਸਿਆਪੇ ਹੋਣ ਲਗ ਜਾਂਦੇ ਹਨ। ਇਸ ਲਈ ਕਾਲ ਕਿਸੇ ਦੇ ਦੁਖ ਨੂੰ ਨਹੀਂ ਜਾਣਦਾ।

**ਦੋਹਰਾ-ਕੰਨਯਾ ਦੀਜੈ ਸੁਕੁਲ ਮੈ**
**ਪੁੱਤ੍ਰਹਿ ਵਿਦਯਾ ਬੀਚ ॥**
**ਮਿਤ੍ਰਹਿ ਦੀਜੈ ਧਰਮ ਮੈ**
**ਸ਼ਤ੍ਰਹਿ ਕਾਰਜ ਨੀਚ ॥੩॥**

ਕੰਨਯਾ=ਪੁਤ੍ਰੀ । ਸੁਕੁਲ=ਚੰਗੀ ਕੁਲ।

ਅਰਥ-ਪੁੱਤ੍ਰੀ ਨੂੰ ਦੇਵੇ ਸ਼ੁਭ ਕੁਲ ਵਿਖੇ, ਪੁੱਤ੍ਰ ਨੂੰ ਵਿਦਯਾ ਪੜ੍ਹਨ ਵਿਖੇ ।

ਅਰ ਮਿੱਤ੍ਰ ਨੂੰ ਦੇਵੋ ਧਰਮ ਕਾਰਜ ਵਿਖੇ ਅਰ ਵੈਰੀ ਨੂੰ ਖੋਟੇ ਕਰਮ ਵਿਚ ।੩।

ਭਾਵ-ਕੰਨਯਾ ਨੂੰ ਸ਼ੁਭ ਕੁਲ ਅਰਥਾਤ ਸ਼ੁੱਧ ਵੰਸ਼ ਵਿਚ ਦੇਵੋ ਸ਼ੁੱਧ ਦਾ ਭਾਵ ਏਹ ਹੈ ਜੋ ਕੁਲ ਕਲੰਕ ਵਾਲੀ ਨਾ ਹੋਵੇ, ਕਿਉਂ ਜੋ ਅਜੇਹੀ ਜਗਾ ਪੁੱਤ੍ਰੀ ਸਦਾ ਦੁਖ ਹੀ ਭੋਗੇਗੀ । ਪੁੱਤ੍ਰ ਨੂੰ ਵਿਦਯਾ ਪੜ੍ਹਨ ਵਿਚ ਲਾਵੇ । ਮਿੱਤ੍ਰ ਨੂੰ ਸਰੇਸ਼ਟ ਕਰਮ ਵਿਚ ਜੋੜੇ ਤੇ ਵੈਰੀ ਨੂੰ ਅਜਿਹੇ ਖੋਟੇ ਕਰਮ ਵਿਚ ਲਾਵੇ ਜੋ ਉਸੇ ਵਿਚ ਉਸ ਦਾ ਨਾਸ ਹੋ ਜਾਵੇ ।

**ਦੋਹਰਾ-ਕਲਪ ਸੂਦ ਕਾਲਾ ਸਰਪ**
**ਕਾਲਾ ਬ੍ਰਹਮਣ ਦੇਖ ॥**
**ਇਨ ਚਹੁੰ ਕਾ ਇਤਬਾਰ ਕਯਾ**
**ਨਾਰਿ ਚਰਿਤ੍ਰ ਬਿਸ਼ੇਖ ॥੪॥**

ਕਲਪ ਸੂਦ=ਪੀਲੇ ਰੰਗ ਵਾਲਾ ਸ਼ੂਦਰ।

ਅਰਥ-੧. ਪੀਲੇ ਰੰਗ ਵਾਲਾ ਸ਼ੂਦਰ ੨. ਕਾਲੇ ਰੰਗ ਦਾ

ਸੱਪ ੩. ਅਰ ਕਾਲੇ ਰੰਗ ਦਾ ਬ੍ਰਾਹਮਣ ਜੇਕਰ ਵੇਖੋ।

ਇਨ੍ਹਾਂ ਚੌਹਾਂ ਦਾ (੩ ਇਹ ਤੇ ਚੌਥੀ ਇਸਤ੍ਰੀ ਅਗੇ ਲਿਖੀ ਹੈ) ਕੀ ਇਤਬਾਰ ਹੈ ਅਤੇ ਇਸਤ੍ਰੀ ਦੇ ਚਲਿਤ੍ਰ ਤਾਂ ਇਨ੍ਹਾਂ ਤਿੰਨਾਂ ਤੋਂ ਭੀ ਵਧੀਕ ਹਨ।੪।

ਭਾਵ–ਪੀਲੇ ਰੰਗ ਵਾਲਾ ਸ਼ੂਦਰ, ਕਾਲਾ ਸੱਪ ਅਰ ਕਾਲੇ ਰੰਗ ਦਾ ਬ੍ਰਾਹਮਣ (ਜੋ ਹਿੰਦੂ ਸ਼ਾਸਤ੍ਰਾਂ ਵਿਚ ਬਹੁਤ ਮਾੜਾ ਲਿਖਿਆ ਹੈ) ਅਰ ਇਸਤ੍ਰੀ ਇਨਾਂ ਉਪਰਲੇ ਤਿੰਨਾਂ ਥੀਂ ਭੀ ਡਾਢੀ ਚਲਿਤਾਂ ਵਾਲੀ ਹੈ। ਇਨ੍ਹਾਂ ਉਤੇ ਇਤਬਾਰ ਕਰਨਾ ਨਹੀਂ ਚਾਹੀਦਾ।

**ਦੋਹਰਾ-ਜਾਂ ਸੋਂ ਪ੍ਰੀਤਿ ਚਹੌ ਸਦਾ**
**ਤਾਸੋਂ ਕਜਾ ਬਿਵਹਾਰ ॥**
**ਤਹਾਂ ਪਰੇਖ ਨ ਜਾਈਐ**
**ਜਹਾਂ ਮੀਤ ਕੀ ਨਾਰਿ ॥੫॥**

ਅਰਥ–ਜਿਸ ਨਾਲ ਤੁਸੀਂ ਸਦਾ ਪ੍ਰੀਤਿ ਕਰਣੀ ਚਾਹੁੰਦੇ ਹੋ ਤਿਸ ਮਨੁਖ ਨਾਲ ਕਿਸੇ ਪ੍ਰਕਾਰ ਦਾ ਲੇਣ ਦੇਣ ਦਾ ਵਿਹਾਰ ਕਰਨਾ ਨਹੀਂ ਚਾਹੀਦਾ।

ਅਤੇ ਜਿਸ ਵੇਲੇ ਮਿਤ੍ਰ ਆਪਣੇ ਘਰ ਵਿਚ ਨਾ ਹੋਵੇ ਉਸ ਵੇਲੇ ਉਸਦੇ ਪਿਛੋਂ ਮਿਤ੍ਰ ਦੀ ਇਸਤ੍ਰੀ ਕੋਲ ਨਹੀਂ ਜਾਣਾ ਚਾਹੀਦਾ।

ਭਾਵ–ਜਿਸ ਨਾਲ ਮਿਤ੍ਰਤਾ ਹੋਵੇ ਉਸ ਨਾਲ ਕਿਸੇ ਪ੍ਰਕਾਰ ਦਾ ਲੈਣ ਦੇਣ ਦਾ ਵਿਹਾਰ ਕਾਰ ਕਰਣਾ ਨਹੀਂ ਚਾਹੀਦਾ ਅਤੇ ਮਿਤ੍ਰ ਦੀ ਇਸਤ੍ਰੀ ਕੋਲ ਕਲਿੱਆਂ ਅਰਥਾਤ ਮਿਤ੍ਰ ਦੇ ਘਰ ਨਾ ਹੋਇਆਂ ਨਹੀਂ ਜਾਣਾ ਚਾਹੀਦਾ।

**ਚੌਪਈ-ਬੁਰਾ ਛਡਾਵੈ ਭਲਾ ਕਰਾਵੈ ॥**
**ਦੋਖ ਛਡਾਵੈ ਗੁਣ ਪ੍ਰਗਟਾਵੈ ॥**
**ਅਪਦਾ ਮੈ ਛਾਡੈ ਨਹਿ ਮਿੱਤ੍ਰ ॥**
**ਭੀਰ ਪਰੈ ਦੀਜੈ ਸੁ ਪਵਿੱਤ੍ਰ ॥੬॥**

ਅਰਥ--ਜੋ ਬੁਰਿਆਂ ਕੰਮਾਂ ਤੋਂ ਹਟਾਵੇ ਅਰ ਭਲੇ ਕੰਮ ਕਰਾਵੇ। ਔਗਣ ਤੋਂ ਹਟਾਵੇ ਅਰ ਗੁਣ ਪ੍ਰਗਟ ਕਰੇ ਅਰਥਾਤ ਗੁਣ ਸਿਖਾਵੇ।

ਬਿਪਤਾ ਵੇਲੇ ਸਾਥ ਨਾ ਛਡੇ ਸੋ ਮਿਤ੍ਰ ਹੈ।

ਸਗੋਂ ਬਿਪਤਾ ਆ ਬਣੇ ਤਾਂ ਸਾਥ ਦੇਵੇ ਓਹ ਪਵਿਤਰ ਮਿਤਰ ਅਰਥਾਤ ਸੱਚਾ ਮਿੱਤਰ ਹੈ।

ਭਾਵ–ਹੇ ਪੁਰਖ ਜੋ ਤੈਨੂੰ ਖੋਟੇ ਕੰਮਾਂ ਤੋਂ ਹਟਾ ਕੇ ਚੰਗੇ ਕੰਮਾਂ ਵਲ ਲਾਵੇ, ਜੇ ਕਿਤੇ ਬਿਪਤਾ ਆ ਬਣੇ ਤਾਂ ਸਾਥ ਨਾ ਛਡੇ ਸਗੋਂ ਅਜਿਹੇ ਸਮੇਂ ਸਹਾਇਤਾ ਕਰੇ ਓਹ ਸੱਚਾ ਮਿੱਤਰ ਜਾਣੋ।

**ਦੋਹਰਾ--ਜੋ ਸਰਬੰਸ ਜਾਤਾ ਲਖੈ**
**ਤੋ ਆਧਾ ਕਰ ਦਾਨ ॥**
**ਆਧੇ ਮੇ ਵਰਤੈ ਤਬੈ**
**ਸੋ ਮਾਨਸ ਸੁਰ ਗਜਾਨ ॥੭॥**

ਅਰਥ–ਜੇਕਰ ਸਭ ਕੁਝ ਜਾਂਦਾ ਵੇਖੇ ਤਦ ਉਸ ਵਿਚੋਂ ਅੱਧਾ ਦਾਨ ਕਰ ਦੇਵੇ।

ਉਸ ਬਾਕੀ ਦੇ ਅਧੇ ਵਿਚੋਂ ਆਪਣਾ ਵਿਹਾਰ ਕਾਰ ਕਰੇ ਓਹ ਮਨੁਖ ਸਰੇਸ਼ਟ ਗਯਾਨਵਾਨ ਹੈ ।੭।

ਭਾਵ - ਜੇ ਸਾਰਾ ਧਨ ਪਦਾਰਥ ਆਦਿਕ ਕਿਸੇ ਕਾਰਨ ਕਰਕੇ

ਨਾਸ ਹੁੰਦਾ ਜਾਣੇ, ਕਿਸੇ ਪ੍ਰਕਾਰ ਦੀ ਬਿਪਤਾ ਜਾਂ ਰਾਜ ਦੰਡ ਆਦਿਕ ਕਾਰਨ ਆ ਬਣੇ ਤੇ ਜਿਸ ਕਰਕੇ ਜਾਣੇ ਜੋ ਏਹ ਪਦਾਰਥ ਮੇਰੇ ਕੋਲ ਨਹੀਂ ਰਹਿੰਦਾ, ਤਦ ਅੱਧਾ ਧਰਮ ਦੇ ਕੰਮ ਵਿਚ ਖਰਚ ਕਰ ਦੇਵੇ, ਜਾਂ ਤਿਆਗੇ । ਅਤੇ ਜੋ ਅੱਧਾ ਬਚੇ ਉਸ ਵਿਚ ਆਪਣਾ ਗੁਜਾਰਾ ਕਰੇ ਓਹੋ ਮਨੁਖ ਚੰਗਾ ਸਿਆਣਾ ਜਾਣੋ।

**ਦੋਹਰਾ--ਥਿਰ ਨ ਮਨੋਰਥ ਮਾਨਸੀ**
**ਸਗਲੇ ਦੇਵਾ ਧੀਨ ॥**
**ਤਾਂਤੇ ਰਹੈ ਸੰਤੋਖ ਸੋਂ**
**ਜੋ ਮਾਨਸ ਪਰਬੀਨ ॥੮॥**

ਥਿਰ=ਪੱਕੇ । ਮਨੋਰਥ=ਕੰਮ, ਸੰਕਲਪ। ਮਾਨਸੀ=ਮਨੁਖ ਦੇ ਦੇਵਾ ਧੀਨ=ਪ੍ਰਮੇਸ਼ਰ ਦੇ ਵੱਸ ।

ਅਰਥ–ਦ੍ਰਿੜ ਨਹੀਂ ਹੁੰਦੇ ਕੰਮ ਮਨੁੱਖ ਦੇ, ਅਰਥਾਤ ਪੂਰੇ ਨਹੀਂ ਹੁੰਦੇ ਕੰਮ ਮਨੁਖ ਦੇ ਵਿਚਾਰੇ ਹੋਏ, ਸਭ ਕੰਮ ਪ੍ਰਮੇਸ਼ਰ ਦੇ ਵੱਸ ਹਨ ।
ਇਸ ਲਈ ਸੰਤੋਖ ਕਰਕੇ ਰਹਿੰਦੇ ਹਨ ਜੋ ਮਨੁਖ, ਚਤਰ ਹਨ ।੮।

ਭਾਵ–ਮਨੁਖਾਂ ਦੇ ਕੀਤੇ ਸੰਕਲਪ ਕਦੀ ਪੂਰੇ ਨਹੀਂ ਹੁੰਦੇ, ਜੋ ਪ੍ਰਭੂ ਚਾਹੁੰਦਾ ਓਹੀ ਹੁੰਦਾ ਹੈ । ਕਿਉਂ ਜੋ ਮਨੁਖ ਤਾਂ ਚਾਹੁੰਦਾ ਮੈਨੂੰ ਦੁਖ ਆਦਿਕ ਹੋਵੇ ਹੀ ਨਾ, ਇਸ ਪ੍ਰਕਾਰ ਅਨੇਕਾਂ ਮਨੁਖਾਂ ਦੇ ਜੋ ਸੰਕਲਪ ਹਨ ਜੋ ਕਦੀ ਪੂਰੇ ਨਹੀਂ ਹੁੰਦੇ । ਪ੍ਰਮੇਸ਼ਰ ਨੂੰ ਜੋ ਭਾਉਂਦਾ ਸੋਈ ਹੁੰਦਾ ਹੈ ।

ਪ੍ਰਮਾਣ–ਸ੍ਰੀ ਮੁਖਵਾਕ ਮ: ੫ ਸੁਖਮਨੀ ਸਾਹਿਬ
ਯਥਾ–ਇਸ ਕੇ ਹਾਥ ਹੋਇ ਤ ਸਭ ਕਿਛੁ ਲੇਇ ॥
ਜੋ ਤਿਸੁ ਭਾਵੈ ਸੋਈ ਕਰੇਇ ॥

**ਦੋਹਰਾ-ਦੀਆ ਜੋ ਅਗਲੇ ਜਨਮ ਕਾ**
**ਕੈਸੇ ਮਿਲ ਹੈ ਆਇ ॥**
**ਜੈਸੇ ਬਛਰਾ ਗਊ ਕਾ**
**ਮਿਲੇ ਮਾਤ ਕੋ ਆਇ ॥੯॥**

ਪ੍ਰਸ਼ਨ—ਜੋ ਕੁਝ ਮਨੁਖ ਨੇ ਪਿਛਲੇ ਜਨਮਾਂ ਵਿਚ ਪੁੰਨ ਦਾਨ ਚੰਗਾ ਮੰਦਾ ਕਰਮ ਕੀਤਾ ਹੋਇਆ ਹੁੰਦਾ ਹੈ ਓਹ ਕਿਸੇ ਪ੍ਰਕਾਰ ਇਸ ਜਨਮ ਵਿਚ ਆਨ ਮਿਲਦਾ ਹੈ ?

ਉਤਰ—ਜਿਸ ਬਿਧਿ ਵੱਛਾ ਗਊ ਦਾ ਮਿਲਦਾ ਹੈ ਆਪਣੀ ਮਾਂ ਨੂੰ ਦੌੜ ਕੇ।੯।

ਭਾਵ—ਜੋ ਚੰਗੇ ਮੰਦੇ ਕਰਮ ਜੀਵਾਂ ਨੇ ਕੀਤੇ ਹੋਏ ਹੁੰਦੇ ਹਨ ਉਨ੍ਹਾਂ ਦੇ ਫਲ ਦੇਣ ਲਈ ਓਹ ਕਰਮ ਜੀਵਾਂ ਨੂੰ ਇਸੇ ਪ੍ਰਕਾਰ ਲੱਭ ਕੇ ਆ ਪ੍ਰਾਪਤ ਹੁੰਦੇ ਹਨ । ਜਿਸ ਪ੍ਰਕਾਰ ਭਾਵੇਂ ਹਜ਼ਾਰਾਂ ਗਊਆਂ ਵਿਚ ਇਕ ਜਾਂ ਦੋ ਗਊਆਂ ਦੇ ਵਛੇ ਛਡ ਦੇਵੋ ਤਦ ਓਹ ਵਛੇ ਆਪਣੀਆਂ ੨ ਮਾਵਾਂ ਨੂੰ ਜਾ ਲਭ ਦੇ ਹਨ। ਕਦੀ ਦੂਜੀ ਗਊ ਕੋਲ ਨਹੀਂ ਜਾਂਦੇ। ਇਸੇ ਪ੍ਰਕਾਰ ਜੀਵਾਂ ਦੇ ਕਰਮ ਫਲ ਦੇਣ ਸਮੇਂ ਕਰਮ ਕਰਨ ਵਾਲਿਆਂ ਪਾਸ ਆ ਜਾਂਦੇ ਹਨ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਬਾਰਵਾਂ ਧਯਾਇ ਸੰਪੂਰਣ।੧੨।



# ਤੇਰਵਾਂ ਧਯਾਇ ਅਰੰਭ

**ਦੋਹਰਾ-ਜਨਮ ਜਨਮ ਜਿਹ ਮਨੁਖ ਕਾ**
**ਹੁਤਾ ਜੁ ਕੁਝ ਅਭਯਾਸ ॥**
**ਸੋ ਪੜ੍ਹਨੇ ਤਪ ਦਾਨ ਕਾ**
**ਅਬ ਹੋਵਤ ਪ੍ਰਕਾਸ਼ ॥੧॥**

ਅਰਥ–ਕਈ ਜਨਮਾਂ ਜਨਮਾਤਰਾਂ ਵਿਚ ਜਿਸ ਮਨੁਖ ਦਾ ਜੋ ਕੁਝ ਕਰਮ ਕਰਨ ਦਾ ਅਭਯਾਸ ਰਿਹਾ ਹੋਵੇ।

ਸੋ ਪੜ੍ਹਨ, ਤਪ ਕਰਣ, ਦਾਨ ਕਰਨ ਦਾ ਇਸ ਜਨਮ ਵਿਚ ਆਣ ਪ੍ਰਗਾਸ਼ ਹੁੰਦਾ ਹੈ।੧।

ਭਾਵ–ਪਿਛਲੇ ਕਈ ਜਨਮ ਵਿਚ ਮਨੁਖ ਨੇ ਜਿਹੋ ਜਿਹੇ ਕਰਮ ਜਿਹਾ ਕੁ ਵਿਦਯਾ ਪੜ੍ਹਨ, ਦਾਨ ਦੇਣਾ, ਭਜਨ ਸਿਮਰਨ ਜਪ ਤਪ, ਪਰਉਪਕਾਰ ਅਥਵਾ ਸ਼ਰਾਬ ਜੂਆ ਆਦਿਕ ਖੋਟੇ ਕਰਮ ਕੀਤੇ ਹੋਏ ਹੁੰਦੇ ਹਨ। ਉਸ ਅਨੁਸਾਰ ਇਸ ਜਨਮ ਵਿਚ ਕਰਮ ਕਰਨ ਦਾ ਅਭਯਾਸ ਹੁੰਦਾ ਹੈ।

**ਦੋਹਰਾ-ਪਰਬਤ ਮੈ ਭ੍ਰਮਣਾ ਭਲਾ**
**ਮਿਲੇ ਬਾਂਦਰਨ ਸਾਥ ॥**
**ਇੰਦ੍ਰ ਲੋਕ ਭ੍ਰਮਣਾ ਬੁਰਾ**
**ਸਠ ਸੋਂ ਜਨਮ ਅਕਾਥ ॥੨॥**

ਭ੍ਰਮਣ=ਫਿਰਨਾ। ਇੰਦਰ ਲੋਕ=ਇੰਦਰਪੁਰੀ। ਸਠ=ਮੂਰਖ।

ਅਰਥ–ਪਰਬਤਾਂ ਵਿਚ ਫਿਰਨਾ ਚੰਗਾ ਹੈ ਭਾਵੇਂ ਓਥੇ ਬਾਂਦਰਾਂ ਦਾ ਸਾਥ ਹੀ ਮਿਲੇ।

ਇੰਦਰ ਪੁਰੀ ਵਿਚ ਫਿਰਨਾ ਮਾੜਾ ਹੈ ਮੂਰਖ ਨਾਲ, ਕਿਉਂ ਜੋ ਮੂਰਖ ਦੇ ਸੰਗ ਨਾਲ ਜਨਮ ਹੀ ਬਿਅਰਥ ਹੈ।੨।

ਭਾਵ–ਦ੍ਰਿਸ਼ਟਾਂਤ ਹੈ ਯਥਾ–ਸਿਆਣੇ ਨਾਲ ਭਿਖ ਮੰਗਣੀ ਚੰਗੀ ਪਰ ਮੂਰਖ ਨਾਲ ਰਾਜ ਭੋਗਣਾ ਮਾੜਾ। ਇਸੇ ਕਰਕੇ ਇਥੇ ਲਿਖਿਆ ਹੈ ਜੋ ਪ੍ਰਬਤਾਂ ਆਦਿਕਾਂ ਵਿਚ ਜਿਥੇ ਕਈ ਤਰ੍ਹਾਂ ਦੇ ਦੁਖ ਹੁੰਦੇ ਹਨ ਰਹਿਣਾ ਚੰਗਾ ਹੈ। ਭਾਵੇਂ ਓਥੇ ਬਾਂਦਰ, ਸ਼ੇਰ, ਚਿਤ੍ਰੇ ਆਦਿਕ ਬਣ ਦੇ ਡਰਾਉਣੇ ਜੀਵ ਮਿਲਦੇ ਹਨ। ਪਰ ਇੰਦਰਪੁਰੀ ਦੇ ਰਹਿਣ ਦਾ ਸੁਖ ਦੁਖ ਰੂਪ ਹੈ ਜੇਕਰ ਮੂਰਖ ਦਾ ਸੰਗ ਹੋਵੇ। ਇਸ ਦਾ ਭਾਵ ਏਹ ਹੈ ਜੋ ਮੂਰਖ ਬਾਂਦਰ ਜਿਹੇ ਪਸ਼ੂਆਂ ਨਾਲੋਂ ਭੀ ਬੁਰਾ ਹੈ।

**ਦੋਹਰਾ-ਸਤਯ ਸ਼ਾਂਤਿ ਕਰੁਣਾ ਸਹਿਣ**
**ਧਰਮ ਗਯਾਨ ਵੈਰਾਗ॥**
**ਯਹਿ ਅਧਰਮ ਕੋ ਨਾਸ ਕਰ**
**ਜਯੋਂ ਕਾਸ਼ਟ ਕੋ ਆਗ॥੩॥**

ਕਰੁਣਾ=ਕ੍ਰਿਪਾ। ਸਹਿਣ=ਖਿਮਾ, ਸਹਾਰਾ।

ਗਯਾਨ=ਜਾਨਣਾ–ਸੱਤ ਅਸੱਤ ਨੂੰ ਜਾਣਕੇ ਅਸੱਤ ਨੂੰ ਛਡਣਾ ਤੇ ਸੱਚ ਨੂੰ ਧਾਰਣਾ। ਅਥਵਾ ਜੀਵ ਤੇ ਬ੍ਰਹਮ ਨੂੰ ਇਕ ਕਰਕੇ ਜਾਣਨਾ। ਵੈਰਾਗ=ਇਸ ਲੋਕ ਤੋਂ ਲੈ ਕੇ ਸਵਰਗ ਦੇ ਭੋਗਾਂ ਨੂੰ ਤਯਾਗਣਾ।

ਅਰਥ–੧. ਸੱਚ ਬੋਲਣਾ ੨. ਸ਼ਾਂਤੀ ੩. ਕ੍ਰਿਪਾਲਤਾ

੪. ਸਹਾਰਾ ਕਰਣਾ ੫. ਧਰਮ ੬. ਗਯਾਨ ਅਤੇ ਵੈਰਾਗ ।੭।

ਏਹ ਸਭੇ ਅਧਰਮ ਦਾ ਨਾਸ ਕਰਦੇ ਹਨ ਜਿਸ ਪ੍ਰਕਾਰ ਲੱਕੜ ਨੂੰ ਅੱਗ ਨਾਸ ਕਰਦੀ ਹੈ ।੩।

ਭਾਵ–ਸੱਚ ਸ਼ਾਂਤੀ ਆਦਿਕ ਜੋ ਸਾਰੇ ਸ਼ੁਭ ਗੁਣ ਹਨ ਸਾਰਿਆਂ ਦਾ ਤਾਂ ਕੀ ਕਹਿਣਾ ਹੈ ਇਕ ਗੁਣ ਭੀ ਇਕ ੨ ਅਧਰਮ ਨਾਸ ਕਰ ਦੇਂਦਾ ਹੈ । ਵੇਖੋ ਜੋ ਪੁਰਸ਼ ਸੱਚ ਬੋਲਦਾ ਹੈ ਓਹ ਝੂਠ ਅਧਰਮ ਦਾ ਨਾਸ ਕਰਦਾ ਹੈ,ਜੋ ਸ਼ਾਂਤੀ ਅਰਥਾਤ ਖਿਮਾ ਨੂੰ ਧਾਰਦਾ ਹੈ ਓਹ ਕਰੋਧ ਦਾ ਨਾਸ ਕਰਦਾ ਹੈ ।

ਇਸੇ ਤਰ੍ਹਾਂ ਕ੍ਰਿਪਾਲਤਾ ਨ੍ਰਿਦਯਤਾ ਦਾ, ਧਰਮ ਅਧਰਮ ਦਾ ਗਯਾਨ ਅਗਯਾਨ ਦਾ, ਵੈਰਾਗ ਮੋਹ ਦਾ ਨਾਸ ਕਰਦੇ ਹਨ ।

**ਦੋਹਰਾ–ਸਾਂਤਿ ਅਹਿੰਸਾ ਦਾਨ ਤਪ**
**ਸ਼ੀਲ ਯੋਗ ਵੈਰਾਗ ॥**
**ਆਠ ਚਿਹਨ ਏਹ ਧਰਮ ਕੇ**
**ਦਮ ਸਮੇਤ ਬਡਭਾਗ ॥੪॥**

ਸ਼ਾਂਤਿ=ਸਹਾਰਾ, ਖਿਮਾ । ਅਹਿੰਸਾ=ਜੀਵਾਂ ਨੂੰ ਨਾ ਮਾਰਣਾ ।
ਯੋਗ=ਤਪ ਵਿਸ਼ੇਸ਼, ਪ੍ਰਾਣਾ ਯਾਮ ।
ਵੈਰਾਗ=ਇਸ ਲੋਕ ਤੇ ਪ੍ਰਲੋਕ ਦੇ ਪਦਾਰਥਾਂ ਦਾ ਤਯਾਗ ।
ਦਮ=ਵਿਸ਼ਿਆਂ ਵਲੋਂ ਮਨ ਨੂੰ ਹਟਾਣਾ ।

ਅਰਥ–੧. ਸ਼ਾਂਤੀ ੨. ਜੀਵ ਘਾਤ ਨਾ ਕਰਨਾ ੩. ਦਾਨ ੪. ਤਪ ਕਰਨਾ ੫. ਸ਼ੀਲ ਸੁਭਾਵ ਰਖਣਾ ੬. ਯੋਗ ਸਾਧਨਾ ੭.ਅਤੇ ਵੈਰਾਗ ਹੋਣਾ ਅੱਠ ਚਿੰਹਨ ਏਹ ਧਰਮ ਦੇ ਵਿਸ਼ਿਆਂ ਵਲੋਂ ਮਨ ਨੂੰ ਰੋਕਣ ਦੇ ਸਮੇਤ ਹੈਨ । ਹੇ ਵਡਿਆਂ ਭਾਗਾਂ ਵਾਲੇ ਪੁਰਖ ।੪।

ਭਾਵ–ਏਹ ਉਪਰ ਲਿਖੇ ਅੱਠ ਧਰਮ ਦੇ ਨਿਸ਼ਾਨ ਹਨ। ਜਿਸ ਵਿਚ ਏਹ ਅੱਠੇ ਹੋਣ ਓਹ ਧਰਮ ਦਾ ਰੂਪ ਹੈ ਪਰ ਜਿਸ ਵਿਚ ਏਹ ਇਕ ਗੁਣ ਭੀ ਹੋਵੇ ਓਹ ਭੀ ਧਰਮੀ ਹੈ।

**ਦੋਹਰਾ–ਸੱਤ ਸੋਚ ਤਪ ਦਾਨ ਜਤ**
**ਕਰੁਣਾ ਅਰ ਨਿਰਲੋਭ॥**
**ਸਾਤੇ ਲੱਛਣ ਧਰਮ ਕੇ**
**ਧਰਮੀ ਜਨ ਕੀ ਸ਼ੋਭ॥੫॥**

ਅਰਥ–੧. ਸੱਚ ਬੋਲਣਾ ੨. ਵਿਚਾਰ ਅਥਵਾ ਪਵਿਤ੍ਰਤਾ ੩. ਕਰੁਣਾ ੪. ਦਾਨ ਕਰਨਾ ੫. ਜਤਿੰਦਰੇ ਰਹਿਣਾ ੬. ਕ੍ਰਿਪਾਲੂ ਹੋਣਾ ੭. ਅਤੇ ਲੋਭ ਨਾ ਕਰਨਾ।

ਏਹ ਸੱਤ ਲੱਛਣ ਹਨ ਧਰਮ ਦੇ ਅਰ ਧਰਮਾਤਮਾ ਪੁਰਸ਼ਾਂ ਦੀ ਸ਼ੋਭਾ ਹਨ।੫।

ਭਾਵ–ਇਸ ਦੋਹਰੇ ਵਿਚ ਦਸੇ ਭੀ ਧਰਮ ਦੇ ਸੱਤ ਲੱਖਣ ਹਨ ਅਰਥਾਤ ਧਰਮੀ ਮਨੁਖ ਇਨ੍ਹਾਂ ਦੇ ਹੋਣ ਕਰਕੇ ਹੀ ਪਛਾਣੇ ਜਾਂਦੇ ਹਨ, ਕਿਉਂ ਜੋ ਧਰਮੀ ਓਹੋ ਹੈ ਜਿਸ ਵਿਚ ਏਹ ਸੱਤ ਗੁਣ ਹੋਣ ਅਥਵਾ ਜਿਸ ਵਿਚ ਇਨ੍ਹਾਂ ਵਿਚੋਂ ਇਕ ਗੁਣ ਭੀ ਹੋਵੇ ਓਹ ਭੀ ਧਰਮੀ ਹੈ।

**ਦੋਹਰਾ--ਬੁਧਿੱਵਾਨ ਚਿਤਵਤ ਧਰਮ**
**ਨਹਿ ਚਿਤਵਤ ਆਹਾਰ॥**
**ਜਨਮ ਸਾਥ ਅਹਾਰ ਕਾ**
**ਬਿਧਿ ਕੀਨੋ ਬਿਵਹਾਰ॥੬॥**

ਚਿਤਵਤ=ਚਿਤਵਨੀ=ਚੇਤੇ। ਧਰਮ=ਸ਼ੁਭ ਕਰਮ। ਅਹਾਰ=ਭੋਜਨ। ਬਿਧਿ=ਪ੍ਰਮੇਸਰ।

ਅਰਥ—ਬੁਧਿੱਵਾਲੇ (ਸਰੇਸ਼ਟ) ਪੁਰਸ਼ ਸਦਾ ਧਰਮ ਦੀ ਚਿਤਵਨੀ ਕਰਦੇ ਹਨ ਓਹ ਨਹੀਂ ਚਿੰਤਾ ਕਰਦੇ ਭੋਜਨ ਦੀ।

ਕਿਉਂ ਜੋ ਜਨਮ ਦੇ ਨਾਲ ਹੀ ਭੋਜਨ ਆਦਿਕ ਦਾ ਪ੍ਰਭੂ ਨੇ ਕਰ ਦਿਤਾ ਹੈ ਵਿਹਾਰ।੬।

ਇਸ ਉਤੇ ਗੁਰੂ ਮਹਾਰਾਜ ਜੀ ਦਾ ਭੀ ਕਥਨ ਹੈ। ਯਥਾ—

ਪਹਿਲੋਂ ਦੇਤੈ ਰਿਜਕ ਸੰਬਾਹਾ ॥ ਪਿਛੋ ਦੇਤੈ ਜੰਤ ਉਪਾਹਾ ॥

ਭਾਵ—ਜੋ ਚੰਗੇ ਵਿਚਾਰ ਵਾਲੇ ਮਨੁਖ ਹਨ ਓਹ ਸਦਾ ਧਰਮ ਦੇ ਕੰਮ ਕਰਨ ਦਾ ਧਿਆਨ ਕਰਦੇ ਹਨ। ਓਹ ਚੰਗੇ ਕਰਮ ਕਰਦੇ ਹੋਏ ਖਾਣ ਪੀਣ ਪਹਿਨਣ ਦੀ ਚਿੰਤਾ ਨਹੀਂ ਕਰਦੇ। ਭਾਵ—ਪ੍ਰਾਲਬਧ ਪ੍ਰਭੂ ਨੇ ਜਨਮ ਤੋਂ ਪਹਿਲੇ ਹੀ ਬਣਾ ਦਿਤੀ ਹੈ। ਤਾਂਤੇ ਇਸ ਦੀ ਚਿੰਤਾ ਨਹੀਂ ਕਰਨੀ ਚਾਹੀਦੀ। ਇਸ ਲਈ ਹਰ ਇਕ ਮਨੁਖ ਨੂੰ ਧਰਮ ਦੇ ਚੰਗੇ ਕੰਮ ਕਰਨੇ ਚਾਹੀਦੇ ਹਨ। ਕਦੀ ਵੀ ਖੋਟੇ ਕੰਮ ਨਾ ਕਰੇ।

**ਦੋਹਰਾ-ਰਾਜ ਭੋਗ ਸੰਪਤਿ ਸ਼ੁਕੁਲ**
**ਸੁੰਦਰਤਾ ਪਾਂਡਿਤ ॥**
**ਆਯੂ ਬ੍ਰਿਧ ਅਰੋਗ ਤਨ**
**ਆਠ ਧਰਮ ਫਲ ਮਿਤ ॥੭॥**

ਅਰਥ—੧. ਰਾਜਾ (ਪਾਤਸ਼ਾਹ) ਹੋਣਾ ੨. ਪਦਾਰਥਾਂ ਦਾ ਭੋਗਣਾ ੩. ਹਰ ਪ੍ਰਕਾਰ ਦੀ ਸੰਪਦਾ (ਜਾਇਦਾਦ) ਪ੍ਰਾਪਤ ਹੋਣੀ ੪. ਚੰਗੀ ਕੁਲ ਵਿਚ ਜੰਮਣਾ ੫. ਸ਼ਰੀਰ ਦੀ ਸੁੰਦਰਤਾ ੬. ਅਤੇ ਵਿਦਯਾਵਾਨ ਹੋਣਾ ੭. ਉਮਰਾ ਵਡੀ ਹੋਣੀ ੮. ਸਰੀਰ ਅਰੋਗ ਹੋਣਾ

ਏਹ ਅੱਠ ਧਰਮ ਦੇ ਫ਼ਲ ਹਨ ਹੇ ਮਿੱਤ੍ਰ।੭।

ਭਾਵ–ਜਿਸ ਮਨੁਖ ਨੇ ਪਿਛਲੇ ਜਨਮ ਵਿਚ ਚੰਗੇ ਧਰਮ ਦੇ ਕੰਮ ਕੀਤੇ ਹੁੰਦੇ ਹਨ । ਉਸ ਨੂੰ ਉਪਰ ਲਿਖੇ ਅੱਠ ਸ਼ੁਭ ਗੁਣ ਪ੍ਰਾਪਤ ਹੁੰਦੇ ਹਨ । ਭਾਵ ਜੋ ਇਹ ਸਭ ਗੱਲਾਂ ਪਿਛਲੇ ਜਨਮ ਦੇ ਧਰਮ ਕਰਮਾਂ ਦਾ ਫਲ ਹੈ।

**ਦੋਹਰਾ--ਦੁਰਗਤਿ ਨਾਸੈ ਸ਼ੀਲ ਤੇ**
**ਵਿਦਯਾ ਤੇ ਅਗਯਾਨ ॥**
**ਭੈ ਨਾਸੈ ਹਰਿ ਭਜਨ ਤੇ**
**ਦਾਰਿਦ ਕੀਨੇ ਦਾਨ ॥੮॥**

ਦੁਰਗਤਿ=ਖੋਟੀ ਗਤੀ । ਦਾਰਿਦ=ਦਲਿਦ੍ਰ, ਗਰੀਬੀ।

ਅਰਥ–ਖੋਟੀ ਗਤੀ ਨਾਸ ਹੋ ਜਾਂਦੀ ਹੈ ਸ਼ੀਲ ਸੁਭਾਵ ਕਰਕੇ ਤੇ ਵਿਦਯਾ ਦੇ ਹੋਣ ਕਰਕੇ ਅਗਯਾਨ (ਮੂਰਖਤਾ) ਦਾ ਨਾਸ ਹੋ ਜਾਂਦਾ ਹੈ ।

ਡਰ ਨਾਸ ਹੋ ਜਾਂਦਾ ਹੈ ਪ੍ਰਭੂ ਦੇ ਸਿਮਰਨ ਕਰਨ ਕਰਕੇ ਅਤੇ ਦਲਿਦਰ ਦਾ ਨਾਸ ਹੁੰਦਾ ਹੈ ਦਾਨ ਕਰਨ ਕਰਕੇ।

ਭਾਵ–ਕ੍ਰੋਧ ਖਤਮ ਹੁੰਦਾ ਸ਼ੀਲ ਸੁਭਾਵ ਹੋਣ ਕਰਕੇ, ਮੂਰਖਤਾ ਖਤਮ ਹੁੰਦੀ ਹੈ ਵਿਦਯਾ ਕਰਕੇ । ਜਨਮ ਮਰਨ ਦਾ ਡਰ ਦੂਰ ਹੁੰਦਾ ਪ੍ਰਭੂ ਸਿਮਰਨ ਕਰਕੇ, ਦਾਨ ਕਰਨ ਨਾਲ ਗਰੀਬੀ ਦੂਰ ਹੁੰਦੀ ਹੈ। ਅਰਥਾਤ ਸਾਰੇ ਖੋਟੇ ਕਰਮ ਨਾਸ ਹੋ ਜਾਂਦੇ ਹਨ ਚੰਗੇ ਕੰਮ ਕਰਨ ਕਰਕੇ ।

**ਦੋਹਰਾ-ਬਿਭੌ ਨ ਥਿਰ ਨ ਸ਼ਰੀਰ ਥਿਰ**
**ਜੀਵਤ ਰਹੈ ਨ ਕੋਇ ॥**

## ਤਾਂਤੇ ਧਰਮ ਨ ਛੋਡੀਐ ਸਦਾ ਸਹਾਇਕ ਹੋਇ।੯।

ਬਿਭੌ=ਬਿਭੂਤ-ਧਨ ਪਦਾਰਥ।

ਅਰਥ—ਬਿਭੂਤੀ (ਧਨ ਪਦਾਰਥ) ਨਹੀਂ ਅਸਥਿਰ ਰਹਿਣ ਵਾਲੀ ਨਾ ਹੀ ਸ੍ਰੀਰ ਅਸਿਥਰ ਰਹਿਣ ਵਾਲਾ ਹੈ,ਕਿਉਂ ਜੀਉਂਦਿਆਂ ਤਾਂ ਰਹਿਣਾ ਕਿਸੇ ਨੇ ਭੀ ਨਹੀਂ।

ਇਸ ਲਈ ਧਰਮ ਨਹੀਂ ਛੱਡਣਾ ਚਾਹੀਦਾ ਕਿਉਂ ਜੋ ਏਹ ਧਰਮ ਹੀ ਸਦਾ ਸਹਾਈ ਹੁੰਦਾ ਹੈ।੯।

ਭਾਵ—ਹੇ ਮਨੁਖ ਇਹ ਜਿਤਨੇ ਜਗਤ ਦੇ ਪਦਾਰਥ ਧਨ ਦੌਲਤ ਹਾਥੀ ਘੋੜੇ ਰਾਜ ਭਾਗ ਜਾਇਦਾਦ ਆਦਿਕ ਹਨ ਸਦਾ ਕੋਈ ਨਹੀਂ ਰਹਿਣ ਵਾਲਾ। ਜਦ ਏਹ ਸਰੀਰ ਭੀ ਨਹੀਂ ਰਹਿਣਾ ਜਿਸ ਦੇ ਵਾਸਤੇ ਤੂੰ ਵਡੇ ੨ ਪਾਪ ਕਰਕੇ ਧਨ ਸੰਪਦਾ ਕਠੀ ਕਰਦਾ ਹੈਂ ਤਦ ਤੈਨੂੰ ਚਾਹੀਦਾ, ਜੋ ਧਰਮ ਨੂੰ ਨਾ ਛਡ ਆਪਣੇ ਧਰਮ ਨੂੰ ਰੱਖ, ਕਿਉਂ ਜੋ ਧਰਮ ਨੇ ਹੀ ਸਦਾ ਤੇਰੀ ਸਹਾਇਤਾ ਕਰਨੀ ਹੈ।

ਇਤਿ ਸ਼੍ਰੀ ਚਾਣਕ ਨੀਤੀ ਦਰਪਣ ਬਾਲਬੋਧਨੀ
ਟੀਕਾ ਸਹਿਤ ਤੇਰਵਾਂ ਧਯਾਇ ਸੰਪੂਰਣ।੧੩।

# ਚੌਧਵਾਂ ਧਯਾਇ ਅਰੰਭ

**ਦੋਹਰਾ-ਅਲੰਕਾਰ ਪਟ ਬਿਨਾ ਜਜੋਂ**
**ਭੋਜਨ ਘ੍ਰਿਤ ਬਿਹੀਨ ॥**
**ਭਾਵ ਹੀਨ ਮੈਥੁਨ ਕਰੈ**
**ਸੁਰ ਬਿਨ ਗਾਨ ਮਲੀਨ ॥੧॥**

ਅਲੰਕਾਰ=ਗਹਿਣੇ। ਪਟ=ਕਪੜੇ। ਭੋਜਨ=ਰੋਟੀ,ਪ੍ਰਸਾਦ। ਘ੍ਰਿਤ=ਘਿਓ। ਭਾਵ=ਪਿਆਰ-ਪਰੇਮ । ਮੈਥੁਨ=ਕਾਮ ਚੇਸ਼ਟਾ। ਸੁਰ=ਅਵਾਜ। ਬਿਹੀਨ=ਖਾਲੀ, ਬਿਨਾ।

ਅਰਥ—ਗਹਿਣੇ ਕਪੜਿਆਂ ਤੋਂ ਬਿਨਾਂ, ਅਤੇ ਪ੍ਰਸਾਦ ਘਿਓ ਤੋਂ ਬਿਨਾ ਨਿਕੰਮੇ ਹਨ।

ਪਿਆਰ ਤੋਂ ਬਿਨਾ ਮੈਥਨ ਕਰਨਾ ਅਤੇ ਸੁਰ ਤੋਂ ਬਿਨਾ ਗਾਉਂਣਾ ਮਲੀਨ ਹੈ।੧।

ਭਾਵ-ਜੇ ਗਹਿਣੇ ਪਾ ਲਏ ਤੇ ਕਪੜੇ ਨਾ ਹੋਣ ਅਰਥਾਤ ਨੰਗਾ ਹੋਵੇ ਜਾਂ ਮਾੜੇ ਖਰਾਬ ਕਪੜੇ ਹੋਣ ਤਦ ਭੀ ਓਹ ਗਹਿਣੇ ਚੰਗੇ ਨਹੀਂ ਫਬਦੇ ਅਤੇ ਜਿਸ ਪ੍ਰਸਾਦ ਵਿਚ ਘਿਓ ਨਾ ਪਵੇ ਓਹ ਪ੍ਰਸਾਦ ਭਾਵੇਂ ਕਿੱਡਾ ਚੰਗਾ ਬਣਾਈਦੇ ਸਵਾਦ ਨਹੀਂ ਦੇਂਦਾ ਅਤੇ ਇਸਤ੍ਰੀ ਸੰਗ, ਇਸਤ੍ਰੀ ਪੁਰਸ਼ ਦੋਹਾਂ ਦਾ ਆਪਸ ਦੇ ਪਰੇਮ ਪਿਆਰ ਤੋਂ ਬਿਨਾ ਚਿੱਤ ਨੂੰ ਖੁਸ਼ੀ ਨਹੀਂ ਕਰਦਾ। ਜੇਕਰ ਅਵਾਜ ਚੰਗੀ ਨਾ ਹੋਵੇ ਤਦ ਗਾਉਂਣਾ ਕਿਸੇ ਕੰਮ ਨਹੀਂ ਦੇਖੋ ਕੋਇਲ ਸੁਰ (ਅਵਾਜ) ਕਰਕੇ ਸਭ ਨੂੰ ਪਿਆਰੀ ਲੱਗਦੀ ਹੈ।

**ਦੋਹਰਾ-ਮਾਮਾ ਜਿਸ ਕਾ ਕ੍ਰਿਸ਼ਨ ਜੀ**
**ਪਿਤਾ ਧਨੰਜੈ ਬੀਰ ॥**
**ਵਹੁ ਬੀ ਹੋਇਆ ਕਾਲ ਵਸ**
**ਲਗੇ ਮ੍ਰਿਤੂ ਕੇ ਤੀਰ ॥੨॥**

ਧਨੰਜੈ=ਅਰਜਨ। ਮ੍ਰਿਤੂ=ਮੌਤ।

ਅਰਥ—ਮਾਮਾ ਹੈਗੇ ਸਨ ਜਿਸ (ਅਭਮੰਨੂ) ਦੇ ਕ੍ਰਿਸ਼ਨ ਜੀ ਅਤੇ ਪਿਤਾ ਅਰਜਨ ਜੀ ਸੂਰਮੇ ਸੀ।

ਓਹ (ਅਭਮੰਨੂ) ਭੀ ਹੋ ਗਿਆ ਕਾਲ ਦੇ ਵੱਸ ਜਿਸ ਵੇਲੇ ਲਗੇ ਮੌਤ ਦੇ ਬਾਣ।

ਭਾਵ—ਇਸ ਜਗਤ ਵਿਚ ਕਾਲ ਕਿਸੇ ਵਡੇ ਛੋਟੇ ਦਾ ਲਿਹਾਜ ਨਹੀਂ ਕਰਦਾ, ਜਿਸ ਅਭਮੰਨੂ ਦੇ ਕ੍ਰਿਸ਼ਨ ਜੀ ਜੈਸੇ ਅਵਤਾਰ ਤਾਂ ਮਾਮੇ ਤੇ ਅਰਜਨ ਜੀ ਜੇਹੇ ਬਹਾਦਰ ਪਿਤਾ ਸਨ ਅੰਤ ਨੂੰ ਓਹ ਭੀ ਮੌਤ ਨੇ ਨਹੀਂ ਛਡੇ, ਜਦ ਮੌਤ ਆਉਂਦੀ ਹੈ ਤਾਂ ਕਿਸੇ ਦਾ ਜੋਰ ਨਹੀਂ ਕੰਮ ਆ ਸਕਦਾ।

ਦ੍ਰਿਸ਼ਟਾਂਤ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਕਬੀਰ ਜੀ

ਰਾਜਾ ਪਰਜਾ ਸਮ ਭਾਰੈ ਐਸੋ ਕਾਲ ਬਿਡਾਨੀ ਰੇ॥

**ਦੋਹਰਾ--ਹੋਮ ਮੰਤ੍ਰ ਫਲ ਬ੍ਰਹਮਣਾ**
**ਰਾਜ ਨੀਤਿ ਫਲ ਰਾਜ॥**
**ਨਾਰਿ ਭੋਗ ਫਲ ਪੁੱਤ੍ਰ ਹੈ**
**ਬਰਤ ਸ਼ੀਲ ਫਲ ਲਾਜ ॥੩॥**

ਹੋਮ=ਅੱਗ ਵਿਚ ਅਹੂਤੀ ਪਾਉਣੀ। ਮੰਤ੍ਰ=ਗੁਰੂ ਦਾ ਉਪਦੇਸ਼। ਰਾਜ=ਨੀਤਿ=ਜੁਗਤਿ, ਪ੍ਰਬੰਧ, ਨਿਯਮ । ਲਾਜ=ਸ਼ਰਮ ਖੋਟੇ ਕੰਮਾਂ ਵਲੋਂ ।

ਅਰਥ—ਹੋਮ ਕਰਨ ਤੇ ਮੰਤ੍ਰ ਦੇ ਜਾਪ ਕਰਨ ਦਾ ਫਲ ਹੈ ਬ੍ਰਾਹਮਣ ਦਾ ਅਤੇ ਰਾਜਨੀਤੀ ਨਾਲ ਚਲਣ ਦਾ ਫਲ ਰਾਜ ਕਰਨਾ ਹੈ।

ਇਸਤ੍ਰੀ ਨਾਲ ਭੋਗ ਕਰਨ ਦਾ ਫਲ ਪੁਤਰ ਦਾ ਜੰਮਣਾ, ਅਤੇ ਵਰਤ ਰੱਖਣ ਦਾ ਫਲ ਸ਼ੀਲ ਸੁਭਾਵ ਤੇ ਲੱਜਿਆ ਵਾਨ ਹੋਣਾ ਹੈ।੩।

ਭਾਵ—ਬ੍ਰਾਹਮਣ ਦਾ ਏਹ ਧਰਮ ਹੈ ਜੋ ਅੱਗ ਵਿਚ ਸਦਾ ਅਹੂਤੀ ਪਾਉਂਣੀ ਤੇ ਗਾਇਤ੍ਰੀ ਮੰਤ੍ਰ ਦਾ ਜਾਪ, ਜੇਕਰ ਮਨੁਖ ਅਰ ਵਿਸ਼ੇਸ਼ ਕਰਕੇ ਰਾਜ ਨੀਤੀ ਅਨੁਸਾਰ ਸਭ ਨਾਲ ਵਰਤਾਰਾ ਰੱਖੇਗਾ ਤਦ ਰਾਜ ਭੋਗੇਗਾ। ਅਰ ਇਸਤ੍ਰੀ ਦੇ ਭੋਗਣ ਦਾ ਫਲ ਪੁੱਤਰ ਦਾ ਜੰਮਣਾ, ਜੇ ਪੁਤਰ ਨਹੀਂ ਤਦ ਆਪਣੀ ਜਵਾਨੀ ਹੀ ਐਵੇਂ ਬਿਅਰਥ ਗਵਾਉਂਣੀ ਹੈ । ਇਸੇ ਪ੍ਰਕਾਰ ਵਰਤ ਰਖਕੇ ਕ੍ਰੋਧ ਨਾ ਛਡਿਆ, ਤੇ ਸ਼ੀਲ ਸੁਭਾਵ ਨਾ ਰਖਿਆ ਤੇ ਖੋਟੇ ਕੰਮਾਂ ਵਲੋਂ ਸ਼ਰਮ ਨਾ ਕੀਤੀ ਤਦ ਵਰਤ ਰੱਖਣੇ ਨਿਸਫਲ ਹਨ।

**ਦੋਹਰਾ-ਚਰਚਾ ਪੰਡਿਤ ਨ ਸੋਂ ਕਰੈ**
**ਰਹੈ ਬਡਨ ਕੈ ਸੰਗ ॥**
**ਸੁਰਜਨ ਸੋਂ ਮੈਤ੍ਰੀ ਕਰੈ**
**ਦੂਖ ਤੇ ਰਹੈ ਅਭੰਗ ॥੪॥**

ਚਰਚਾ=ਗੱਲਾਂ ਬਾਤਾਂ ।

ਅਰਥ—ਗੱਲ ਬਾਤ ਵਿਦਵਾਨ ਪੁਰਸ਼ਾਂ ਨਾਲ ਕਰੇ ਅਤੇ

ਵਡੇ ਪੁਰਖਾਂ ਦੀ ਸੰਗਤ ਕਰੇ।

ਸਰੇਸ਼ਟ ਪੁਰਖਾਂ ਨਾਲ ਜੋ ਮਿੱਤ੍ਰਤਾ ਕਰੇਗਾ ਓਹ ਦੁਖ ਤੋਂ ਬਿਨਾਂ ਰਹੇਗਾ।੪।

ਭਾਵ—ਜੋ ਮਨੁੱਖ ਵਿਦਵਾਨ ਪੁਰਖਾਂ ਨਾਲ ਗੱਲ ਬਾਤ ਕਰਦਾ ਤੇ ਵਡਿਆਂ ਦੀ ਸੰਗਤ ਕਰਦਾ ਹੈ। ਮੂਰਖਾਂ ਤੇ ਨੀਚਾਂ ਦੀ ਸੰਗਤ ਨਹੀਂ ਕਰਦਾ। ਚੰਗੇ ਪੁਰਖਾਂ ਨਾਲ ਮਿੱਤ੍ਰਤਾ ਕਰਦਾ ਹੈ ਓਸ ਪੁਰਖ ਦੇ ਨੇੜੇ ਦੁਖ ਨਹੀਂ ਆਉਂਦੇ।

**ਦੋਹਰਾ--ਕੁਲ ਚਾਰੀ ਨਰ ਉੱਦਮੀ**
**ਧੀਰਜ ਕਰੈ ਜੁ ਕੋਇ॥**
**ਤਾਂਹਿ ਨ ਛਾਡੈ ਲੱਛਮੀ**
**ਸਦਾ ਸਹਾਇਕ ਹੋਇ॥੫॥**

ਕੁਲ ਚਾਰੀ=ਕੁਲ ਦੀ ਚਾਲ। ਲੱਛਮੀ=ਧਨ।

ਅਰਥ—ਕੁਲ ਦੀ ਚਾਲ ਤੇ ਚਲਦਾ ਹੈ ਜਿਹੜਾ ਮਨੁੱਖ, ਅਤੇ ਉੱਦਮ ਵਾਲਾ ਹੈ, ਤੇ ਧੀਰਜ ਰੱਖਦਾ ਹੈ ਜੇਹੜਾ ਕੋਈ।

ਤਿਸ ਨੂੰ ਨਹੀਂ ਛੱਡਦੀ ਲਛਮੀ ਸਗੋਂ ਉਸ ਦੀ ਸਹਾਇਤਾ ਕਰਦੀ ਹੈ।੫।

ਭਾਵ - ਕੁਲ ਦੀ ਚਾਲ ਦਾ ਭਾਵ ਏਹ ਹੈ ਜੋ ਆਪਣਾ ਵਿੱਤ ਵੇਖਕੇ ਖਰਚ ਕਰਦਾ, ਉੱਦਮੀ ਹੈ। ਬਿਪਦਾ ਵੇਲੇ ਧੀਰਜ ਰੱਖਦਾ ਹੈ ਉਸ ਮਨੁਖ ਨੂੰ ਲਛਮੀ ਨਹੀਂ ਛਡਦੀ ਸ਼ਗੋਂ ਉਸ ਦੀ ਸਹਾਇਤਾ ਕਰਦੀ ਹੈ।

**ਦੋਹਰਾ-ਗੰਧ੍ਰਬ ਵਿਦਜਾ ਸੁਰ ਸਹਿਤ**
**ਪਾਨ ਮਿਤ੍ਰ ਪਰਬੀਨ॥**

**ਪ੍ਰਿਯ ਤਰੁਨੀ ਭਾਰਥ ਕਥਾ**
**ਪਾਂਚੋ ਨਿੱਤ ਨਵੀਨ ॥੬॥**

ਗੰਧ੍ਰਬ ਵਿਦਯਾ=ਰਾਗ ਵਿਦਯਾ। ਸੁਰ=ਅਵਾਜ।
ਪਾਨ=ਤੰਬੋਲ । ਪ੍ਰਿਯ=ਪਿਆਰੀ। ਤਰੁਨੀ=ਇਸਤ੍ਰੀ।

ਅਰਥ–੧. ਰਾਗ ਵਿਦਯਾ ਚੰਗੀ ਸੁਰ ਹੋਵੇ ੨. ਪਾਨਾਂ ਦਾ ਬੀੜਾ ੩. ਚਤੁਰ ਮਿੱਤ੍ਰ ।

੪. ਪਿਆਰੀ ਇਸਤ੍ਰੀ ੫. ਮਹਾਂ ਭਾਰਤ ਦੀ ਕਥਾ ਏਹ ਪੰਜੇ ਚੀਜ਼ਾਂ ਨਿੱਤ ਹੀ ਨਵੀਆਂ ਹਨ।੬।

ਭਾਵ–ਜੇਕਰ ਰਾਗ ਵਿਦਯਾ ਚੰਗੀ ਸੁਰ ਵਿਚ ਗਾਂਵੀ ਜਾਵੇ ਤੇ ਭਾਵੇਂ ਨਿੱਤ ਸੁਣੀ ਜਾਵੇ, ਪਾਨ ਸਦਾ ਹੀ ਖਾਵੀਏ, ਚਤੁਰ ਮਿੱਤ੍ਰ ਤੇ ਪਿਆਰੀ ਇਸਤ੍ਰੀ, ਹਿੰਦੂ ਮੱਤ ਦੇ ਲੋਕਾਂ ਨੂੰ ਮਹਾ ਭਾਰਤ ਦੀ ਕਥਾ ਏਹ ਮਿਲਣ ਤਾਂ ਸਦਾ ਨਵੇਂ ਤੋਂ ਨਵਾਂ ਅਨੰਦ ਹੁੰਦਾ ਹੈ। ਇਨ੍ਹਾਂ ਦੀ ਮਨੁਖ ਨੂੰ ਸਦਾ ਚਾਹ ਰਹਿੰਦੀ ਹੈ।

ਗੁਰਸਿਖਾਂ ਵਾਸਤੇ ਗੁਰਬਾਣੀ ਤੇ ਗੁਰ ਇਤਿਹਾਸਾਂ ਦੀ ਕਥਾ ਨਿੱਤ ਨਵੀਂ ਹੈ । ਗੁਰਬਾਣੀ ਦੀ ਕਥਾ ਤੇ ਕੀਰਤਨ ਅਨੰਦ ਦੇਣ ਵਾਲਾ ਹੈ।

**ਦੋਹਰਾ-ਸਜਨ ਵਿਜੋਗ ਵਿਜੋਗ ਤ੍ਰਿਯ**
**ਬਿਪਦਾ ਮੈ ਹਿਤੁ ਤਯਾਗ ॥**
**ਰਿਣ ਬਾਕੀ ਸੇਵਾ ਕੁਜਨ**
**ਭਸਮ ਕਰਤ ਬਿਨ ਆਗ ॥੭॥**

ਅਰਥ—ਮਿੱਤ੍ਰ ਦਾ ਵਿਛੋੜਾ ਤੇ ਵਿਛੋੜਾ ਇਸਤ੍ਰੀ ਦਾ, ਕਸ਼ਟ ਵੇਲੇ ਪਿਆਰਿਆਂ ਨੂੰ ਛਡਣਾ।

ਕਰਜ਼ਾ ਬਾਕੀ ਰਹਿਣਾ ਤੇ ਸੇਵਾ ਕਰਨੀ ਖੋਟੇ ਪੁਰਖਾਂ ਦੀ, ਏਹ ਸਭ ਸਾੜਨ ਵਾਲੇ ਹਨ ਬਿਨਾਂ ਅੱਗ ਦੇ।੮।

ਭਾਵ—ਇਸ ਦਾ ਭਾਵ ਏਹ ਹੈ ਕਿ ਜਿਸ ਪ੍ਰਕਾਰ ਕੋਈ ਚੀਜ਼ ਅੱਗ ਨਾਲ ਸੜਦੀ ਹੈ ਸੋ ਉਸੇ ਹੀ ਪ੍ਰਕਾਰ ਬਿਨਾਂ ਅੱਗ ਤੋਂ ਆਦਮੀ ਇਨ੍ਹਾਂ ਗੱਲਾਂ ਕਰਕੇ ਦੁਖੀ ਹੁੰਦਾ ਹੈ।

**ਦੋਹਰਾ-ਵਿਦਜਾ ਤਪ ਗੁਣ ਸ਼ੀਲ ਨਹਿ**
**ਦਾਨ ਧਰਮ ਕਛੁ ਨਾਹਿ ॥**
**ਤੇ ਨਰ ਪਸ਼ੂ ਭੂੰਇ ਭਾਰ ਹੈ**
**ਡਰਤ ਰਹਿਤ ਜਗ ਮਾਹਿ ॥੯॥**

ਅਰਥ—੧. ਕਿਸੇ ਪ੍ਰਕਾਰ ਦੀ ਵਿਦਯਾ ੨. ਤਪ ਕਰਨਾ ੩. ਗੁਣਵਾਨ ਹੋਣਾ ੪. ਸ਼ੀਲ ਸੁਭਾ, ਜਿਸ ਵਿਚ ਨਹੀਂ ੫. ਦਾਨ ਕਰਨਾ ੬, ਅਰ ਧਰਮੀ ਹੋਣਾ। ਇਨ੍ਹਾਂ ਛਿਆਂ ਵਿਚੋਂ ਕੁਝ ਭੀ ਜਿਸ ਵਿਚ ਨਹੀਂ ।

ਓਹ ਮਨੁੱਖ ਪਸ਼ੂ ਜਿਹੇ ਤੇ ਧਰਤੀ ਉਪਰ ਭਾਰ ਹਨ ਅਤੇ ਓਹ ਮਨੁਖ ਡਰ ਤੋਂ ਬਿਨਾਂ ਹਨ ਜਗਤ ਵਿਚ।੯।

ਭਾਵ—ਜਿਸ ਮਨੁਖ ਵਿਚ ਵਿਦਯਾ,ਤਪ,ਗੁਣ, ਸ਼ੀਲ ਸੁਭਾਅ ਦਾਨ ਕਰਨਾ, ਧਰਮ ਆਦਿਕ ਕੋਈ ਗੁਣ ਭੀ ਨਹੀਂ, ਓਹ ਪਸ਼ੂ ਜੇਹਾ ਜਾਣੋ । ਕਿਉਂ ਜੋ ਉਨ੍ਹਾਂ ਤੋਂ ਜਗਤ ਨੂੰ ਕੁਝ ਲਾਭ ਨਹੀਂ ਅਤੇ ਜਗਤ ਵਿਚ ਕਿਸੇ ਦਾ ਡਰ ਨਹੀਂ ਮੰਨਦੇ, ਨਿਸੰਗ ਹੋ ਕੇ ਖੋਟੇ ਕਰਮ ਕਰਦੇ ਹਨ।

**ਦੋਹਰਾ-ਮ੍ਰਿਗ ਭੱਛੀ ਮ੍ਰਿਗਰਾਜ ਬਨ**
**ਭੂਖੇ ਤ੍ਰਿਣ ਨ ਚਰੰਤ ॥**
**ਤਿਉਂ ਕੁਲਵੰਤ ਬਿਪਤਿ ਪਰੈ**
**ਨੀਚ ਕਰਮ ਨ ਕਰੰਤ ॥੯॥**

ਮ੍ਰਿਗ=ਹਰਣ। ਭੱਛੀ=ਖਾਣ ਵਾਲਾ । ਮ੍ਰਿਗਰਾਜ=ਸ਼ੇਰ। ਤ੍ਰਿਣ=ਘਾਹ ।

ਅਰਥ—ਜੇਹਾ ਕੁ ਮਿਰਗ ਆਦਿਕ ਜੀਵਾਂ ਦੇ ਖਾਣ ਵਾਲਾ ਸ਼ੇਰ ਬਨ ਵਿਚ ਭਾਵੇਂ ਭੁੱਖਾ ਹੀ ਰਹੇ, ਪਰ ਤਦ ਭੀ ਓਹ ਘਾਹ ਨਹੀਂ ਚਰਦਾ ।

ਤੇਹਾ ਹੀ ਜੋ ਉਤਮ ਕੁਲ ਦੇ ਪੁਰਖ ਹਨ ਉਨ੍ਹਾਂ ਨੂੰ ਭਾਵੇਂ ਬਿਪਤਾ ਭੀ ਪੈ ਜਾਵੇ ਤਾਂ ਭੀ ਓਹ ਖੋਟੇ ਕਰਮ ਨਹੀਂ ਕਰਦੇ।੯।

ਭਾਵ—ਸ਼ੇਰ ਨੂੰ ਜੇਕਰ ਕਈ ਦਿਨ ਹਿਰਨ ਆਦਿਕ ਦਾ ਸ਼ਿਕਾਰ ਨਾ ਲਭੇ ਤਾਂ ਭੀ ਓਹ ਭੁਖ ਦੇ ਦੁਖ ਕਰਕੇ ਦੁਖੀ ਹੋਇਆ ੨ ਘਾਹ ਨਹੀਂ ਖਾਂਦਾ । ਚੰਗੀ ਕੁਲ ਦੇ ਪੁਰਖ ਉਨ੍ਹਾਂ ਨੂੰ ਭਾਵੇਂ ਕੇਡੀ ਬਿਪਦਾ ਪਵੇ ਤਾਂ ਭੀ ਓਹ ਖੋਟੇ ਕਰਮ ਨਹੀਂ ਕਰਦੇ ਭਾਵੇਂ ਉਨ੍ਹਾਂ ਨੂੰ ਕਿੰਨਾ ਹੀ ਕਸ਼ਟ ਕਿਉਂ ਨਾ ਹੋਵੇ।

**ਛੰਦ—ਦੁਸਤਰ ਮਹਾਂ ਸਮੁੰਦ੍ਰ**
**ਤਰਨ ਕੋ ਕੀਏ ਜਹਾਜਾ ॥**
**ਗਰਬਵੰਤ ਕੇ ਗਰਬ**
**ਹਰਨ ਕੋ ਭੂਪਤਿ ਰਾਜਾ ॥**

**ਅੰਧਕਾਰ ਕੇ ਦੂਰ**
**ਕਰਨ ਕੋ ਕੀਨੋ ਦੀਆ ॥**
**ਜਹਾਂ ਪਵਨ ਨਹਿ ਹੋਇ**
**ਤਹਾ ਪੱਖਾ ਹੈ ਕੀਆ ॥**

ਦੁਸਤਰ=ਔਖਾ ਤਰਨਾ। ਗਰਬਵੰਤ=ਹੰਕਾਰੀ। ਹਰਨ=ਦੂਰ ਕਰਨ, ਨਾਸ ਕਰਨ। ਭੂਪਤਿ=ਰਾਜਾ। ਦੀਆ=ਦੀਵਾ।

ਅਰਥ–ਔਖਾ ਤਰਨਾ ਹੈ ਜਿਸ ਵਡੇ ਸਮੁੰਦਰ ਦਾ ਤਿਸ ਤੋਂ ਪਾਰ ਹੋਣ ਵਾਸਤੇ ਬਣਾ ਦਿਤੇ ਹਨ ਜਹਾਜ।

ਅਤੇ ਹੰਕਾਰੀ ਦੇ ਹੰਕਾਰ ਨਾਸ ਕਰਨ ਵਾਸਤੇ ਪ੍ਰਿਥਵੀ ਦੇ ਪਤੀ ਰਾਜੇ ਬਣਾਏ।

ਅਤੇ ਹਨੇਰੇ ਦੇ ਹਟਾਉਂਣ ਵਾਸਤੇ ਬਣਾਇਆ ਹੈ ਦੀਵਾ।

ਜਿਥੇ ਪੌਣ ਨਾ ਹੋਵੇ ਉਥੇ ਪੌਣ ਦੇ ਕਰਣ ਵਾਲਾ ਪੱਖਾ ਉਪਾਓ ਕੀਤਾ।

**ਦੋਹਰਾ-ਜਗ ਮੈ ਉਪਾਇ ਸਭ ਕਾ ਕੀਆ**
**ਸਰਬ ਗਰੰਥਨ ਮੈ ਕਹਾ ॥**
**ਦੁਰਜਨ ਚਿੱਤ ਕੀ ਬ੍ਰਿਤਿ**
**ਹਰਨ ਕੋ ਬਿਧਿ ਥਕ ਰਹਾ ॥੧੦॥**

ਦੁਰਜਨ=ਦੁਸ਼ਟ ਪੁਰਖ। ਬ੍ਰਿਤਿ=ਦਸ਼ਾ, ਹਾਲ।

ਅਰਥ–ਜਗਤ ਵਿਚ ਉਪਾਓ ਸਭ ਗੱਲਾਂ ਦਾ ਕੀਤਾ ਅਤੇ ਸਭ ਗ੍ਰੰਥਾਂ ਵਿਚ ਲਿਖਿਆ ਹੈ।

ਦੁਸ਼ਟ ਪੁਰਖ ਦੇ ਚਿੱਤ ਦੀ ਬ੍ਰਿਤੀ ਹਟਾਉਂਣ ਦੇ ਉਪਾਓ

ਕਰਨ ਵਿਚ ਬ੍ਰਹਮਾ ਭੀ ਥੱਕ ਗਿਆ ।੧੦।

ਭਾਵ—ਬ੍ਰਹਮਾਂ ਨੇ ਸੰਸਾਰ ਵਿਚ ਸਭ ਭਾਂਤ ਦੇ ਰੋਗ ਆਦਿਕ ਹਟਾਉਂਣ ਦੇ ਜਤਨ ਕੀਤੇ ਹਨ ਪਰ ਮੂਰਖਾਂ ਦੁਸ਼ਟਾਂ ਦੇ ਚਿੱਤ ਨੂੰ ਦੁਸ਼ਟ ਪੁਣੇ ਵਲੋਂ ਹਟਾਉਂਣ ਦੇ ਉਪਾਓ ਵਿਚਾਰਦਾ ੨ ਥੱਕ ਗਿਆ ਭਾਵ ਮੂਰਖਾਂ ਦੁਸ਼ਟਾਂ ਦਾ ਉਪਾਓ ਬ੍ਰਹਮਾ ਨੇ ਭੀ ਕੋਈ ਨਹੀਂ ਕੀਤਾ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲ ਬੋਧਨੀ
ਟੀਕਾ ਸਮੇਤ ਚੌਧਵਾਂ ਧਯਾਇ ਸੰਪੂਰਨ ।੧੪।

—o—

# ਪੰਦਰਵਾਂ ਧਯਾਇ ਅਰੰਭ

**ਦੋਹਰਾ—ਕੁਲ ਕਲੰਕ ਕਿਸ ਕੇ ਨਹੀਂ**
**ਬਯਾਧ ਪੀਰ ਬਿਨ ਕੌਣ ॥**
**ਦੁਖ ਕਿਸ ਕੋ ਪ੍ਰਾਪਤ ਨਹੀਂ**
**ਸਦਾ ਸੁਖੀ ਕਹੁ ਕੌਣ ॥੧॥**

ਕੁਲ=ਵੰਸ। ਕਲੰਕ=ਦੋਸ਼ । ਬਯਾਧ=ਰੋਗ ।

ਅਰਥ—ਜਗਤ ਵਿਚ ਅਜੇਹਾ ਕੌਣ ਹੈ ਜਿਸ ਦੀ ਕੁਲ ਨੂੰ ਕੋਈ ਦੋਸ਼ ਨਹੀਂ, ਰੋਗ ਤੇ ਪੀੜ ਤੋਂ ਬਿਨਾਂ ਕੌਣ ਹੈ।
ਦੁਖ ਕਿਸ ਨੂੰ ਮਿਲਦਾ ਨਹੀਂ, ਤੇ ਸਦਾ ਸੁਖੀ ਦੱਸੋ ਖਾਂ ਕੌਣ ਹੈ ।੧।

ਭਾਵ—ਜਗਤ ਵਿਚ ਅਜੇਹਾ ਕੋਈ ਵਿਰਲਾ ਪੁਰਖ ਹੋਵੇਗਾ

ਜੋ ਦੇਸ਼, ਰੋਗ-ਪੀੜ ਤੋਂ ਰਹਿਤ ਹੋਵੇ ਤੇ ਸਦਾ ਸੁਖੀ ਹੋਵੇ।

ਦ੍ਰਿਸ਼ਟਾਂਤ, ਗੁਰਵਾਕ—ਨਾਨਕ ਦੁਖੀਆ ਸਭ ਸੰਸਾਰ।

**ਦੋਹਰਾ-ਨ੍ਰਿਪਤਿ ਮਿੱਤ੍ਰ ਕਾਹੂ ਨਹੀਂ**
**ਸਰਪ ਨ ਨਿਰਬਿਖ ਹੋਇ॥**
**ਸ਼ੁੱਧ ਨਾਰਿ ਕੋਊ ਨਹੀਂ**
**ਯਹਿ ਜਾਨਤ ਸਭ ਕੋਇ॥੨॥**

ਨ੍ਰਿਪਤਿ=ਰਾਜਾ। ਨਿਰਬਿਖ=ਵਿਹੁ ਤੋਂ ਬਿਨਾ।

ਅਰਥ—ਰਾਜਾ (ਪਾਤਸ਼ਾਹ) ਕਿਸੇ ਦੇ ਮਿੱਤ੍ਰ ਨਹੀਂ ਬਣਦੇ ਸੱਪ ਬਿਨ ਵਿਹੁ ਨਹੀਂ ਹੁੰਦਾ।

ਇਸੇ ਪ੍ਰਕਾਰ ਸ਼ੁੱਧ ਇਸਤ੍ਰੀ ਕੋਈ ਨਹੀਂ ਹੁੰਦੀ, ਇਸ ਗੱਲ ਨੂੰ ਸਭ ਕੋਈ ਜਾਂਣ ਲਵੋ।੨।

ਭਾਵ—ਰਾਜੇ ਸਦਾ ਕਿਸੇ ਦੇ ਮਿਤ੍ਰ ਨਹੀਂ ਬਣਦੇ, ਕਿਉਂ ਜੋ ਜਿਸ ਉਪਰ ਥੋੜਾ ਭੀ ਗੁੱਸਾ ਕਰਦੇ ਹਨ ਉਸ ਦਾ ਸਭ ਕੁਝ ਨਾਸ ਕਰ ਦੇਂਦੇ ਹਨ। ਕਦੇ ਕਿਸੇ ਨੂੰ ਨੀਵੇਂ ਕਦੇ ਉੱਚਾ, ਕਦੇ ਮੂਲੋਂ ਹੀ ਨਾਸ ਕਰਦੇ ਹਨ। ਅਤੇ ਸੱਪ ਵਿਹੁ ਤੋਂ ਬਿਨਾਂ ਕੋਈ ਭੀ ਨਹੀਂ ਹੁੰਦਾ। ਇਸਤ੍ਰੀ ਭੀ ਸਦਾ ਦੋਸ਼ ਵਾਲੀ ਹੁੰਦੀ ਹੈ। ਅਜਿਹੀ ਕੋਈ ਵਸਤੂ ਨਹੀਂ ਜਿਸ ਵਿਚ ਔਗੁਣ ਨਾ ਹੋਵੇ।

**ਦੋਹਰਾ ਚਿੰਤਾਤੁਰ ਸੁਖ ਨੀਂਦ ਨਹਿ**
**ਛੁਧਜਾਤੁਰ ਬਲ ਤੇਜ॥**
**ਲੋਭੀ ਕੇ ਚਿੱਤ ਸਾਂਤਿ ਨਹਿ**
**ਯਹਿ ਨਿਸਚੇ ਲਖ ਲੇਜ॥੩॥**

ਚਿੰਤਾਤੁਰ ਚਿੰਤਾ–ਆਤੁਰ=ਚਿੰਤਾ ਕਰਕੇ ਦੁਖੀ। ਛੁਧਾਤੁਰ ਛੁਧਾ+ਆਤੁਰ=ਭੁਖ ਨਾਲ ਦੁਖੀ।

ਅਰਥ–ਚਿੰਤਾ ਵਾਲੇ ਪੁਰਖ ਨੂੰ ਸੁਖ ਅਰ ਨੀਂਦ ਨਹੀਂ, ਭੁਖ ਕਰਕੇ ਦੁਖੀ ਵਿਚ ਬਲ ਅਤੇ ਤੇਜ ਨਹੀਂ।

ਲੋਭੀ ਦੇ ਚਿੱਤ ਨੂੰ ਸ਼ਾਂਤੀ ਨਹੀਂ ਹੁੰਦੀ, ਏਹ ਗੱਲ ਨਿਸਚੇ ਕਰਕੇ ਜਾਣ ਲਵੋ।੩।

ਭਾਵ–ਇਨ੍ਹਾਂ ਗੱਲਾਂ ਜਾਂ ਔਗੁਣਾਂ ਵਾਲੇ ਪੁਰਖਾਂ ਦੇ ਇਹ ਚਿਹਨ ਹਨ। ਚਿੰਤਾ ਵਾਲੇ ਨੂੰ ਕਦੇ ਸੁਖ ਅਰ ਨੀਂਦ ਨਹੀਂ ਉਹ ਸਦਾ ਦੁਖੀ ਅਤੇ ਚਿੰਤਾ ਵਿਚ ਡੁਬਾ ਰਹਿੰਦਾ। ਭੁਖੇ ਵਿਚ ਜ਼ੋਰ ਨਹੀਂ ਹੁੰਦਾ ਤੇ ਉਸ ਦੇ ਮੂੰਹ ਦੀ ਸ਼ੋਭਾ ਜਾਂ ਤੇਜ ਨਹੀਂ ਹੁੰਦਾ, ਅਤੇ ਲੋਭੀ ਦੇ ਮਨ ਵਿਚ ਸੰਤੋਖ ਅਥਵਾ ਸ਼ਾਂਤੀ ਨਹੀਂ ਹੁੰਦੀ, ਕਿਉਂ ਜੋ ਉਹ ਹਰ ਵੇਲੇ ਧਨ ਦੇ ਉਪਾਓ ਹੀ ਸੋਚਦਾ ਰਹਿੰਦਾ ਹੈ।

**ਦੋਹਰਾ-ਰਿਕਤ ਪਾਨ ਦਰਸੈ ਨਹੀਂ**
**ਭੂਪ ਭਿਖੁਕ ਗੁਰਦੇਵ ॥**
**ਫਲ ਦੀਏ ਫਲ ਪਾਈਐ**
**ਫਲੈ ਨ ਫਲ ਬਿਨ ਸੇਵ ॥੪॥**

ਰਿਕਤ=ਖਾਲੀ। ਪਾਨ=ਹੱਥ। ਭਿਖੁਕ=ਸੰਤ। ਫਲ=ਪੂਜਨ ਕਰਨ ਵਾਸਤੇ ਕੁਝ ਭੇਟਾ, ਲਾਭ, ਪੂਜਿ ਫਲ-ਪੂਜਨ।

ਅਰਥ–ਖਾਲੀ ਹਥੀਂ ਦਰਸ਼ਨ ਨਾ ਕਰੋ ਰਾਜਾ, ਸੰਤ ਅਤੇ ਗੁਰਾਂ ਦਾ।

ਕਿਉਂ ਜੋ ਫਲ ਦਿਤਿਆਂ ਫਲ ਮਿਲਦਾ ਹੈ ਅਤੇ ਫਲਦਾ ਨਹੀਂ ਫਲ ਭੀ ਬਿਨਾਂ ਸੇਵਾ ਕੀਤੇ ਦੇ।

ਭਾਵ–ਰਾਜਾ, ਸੰਤ ਤੇ ਗੁਰੂ ਦੇ ਦਰਸ਼ਨ ਅਥਵਾ ਮਿਲਣ

ਵਾਸਤੇ ਜਾਵੇ ਤਾਂ ਖਾਲੀ ਹੱਥ ਨਾ ਜਾਵੇ, ਕਿਉਂ ਜੋ ਏਹ ਪਦਾਰਥਾਂ ਦੇ ਭੁਖੇ ਨਹੀਂ ਹੁੰਦੇ। ਪਹਿਲੇ ਰਾਜਾ ਵਲ ਵੇਖੋ ਜੋ ਪਾਤਸ਼ਾਹਾਂ ਨੂੰ ਕਿਸ ਚੀਜ਼ ਦੀ ਲੋੜ ਹੈ, ਫੇਰ ਗੁਰੂ ਭੀ ਕਿਸੇ ਪਦਾਰਥ ਦੀ ਲੋੜ ਹੀ ਨਹੀਂ ਰੱਖਦੇ, ਯਥਾ ਸ਼ਕਤਿ ਪੈਸਾ, ਧੇਲਾ, ਰੁਪਯਾ, ਮੋਹਰ, ਫੁਲ ਫਲ, ਦਾਤਨਾਂ ਆਦਿਕ ਪ੍ਰਸਾਦ ਲੈ ਕੇ ਜਾਵੇ । ਭਾਵ ਇਨ੍ਹਾਂ ਦੇ ਦਰਸ਼ਨ ਖਾਲੀ ਹਥੀਂ ਜਾ ਕੇ ਨਾ ਕਰੇ।

ਵੇਖੋ ਇਕ ਗੁਰੂ ਦਾ ਸਿੱਖ ਘਾਹੀ ਗੁਰੂ ਹਰਗੋਬਿੰਦ ਸਾਹਿਬ ਸਚੇ ਪਾਤਸ਼ਾਹ ਦੇ ਦਰਸ਼ਨਾਂ ਭੁਲੇਖੇ ਜਹਾਂਗੀਰ ਦੇ ਤੰਬੂ ਵਿਚ ਗਿਆ ਤੇ ੨ ਪੈਸੇ ਭੇਟਾ ਰਖੇ ਪਾਤਸ਼ਾਹ ਦੇ ਪੁਛਣ ਤੋਂ ਪਤਾ ਲਗਿਆ ਜੋ ਉਨ੍ਹਾਂ ਦਾ ਤੰਬੂ ਹੋਰ ਹੈ, ਉਸ ਸਿੱਖ ਨੇ ੨ ਪੈਸੇ ਪਾਤਸ਼ਾਹ ਅਗੋਂ ਚੁਕ ਲਏ ਤੇ ਦੂਸਰੇ ਤੰਬੂ ਵਿਚ ਗੁਰੂ ਜੀ ਅਗੇ ੨ ਪੈਸੇ ਰੱਖ ਕੇ ਦਰਸ਼ਨ ਕਰਕੇ ਮੁਕਤ ਹੋਇਆ।

ਫੇਰ ਸੁਦਾਮਾ ਕ੍ਰਿਸ਼ਨ ਜੀ ਦੇ ਦਰਸ਼ਨ ਵਾਸਤੇ ਗਿਆ ਤਾਂ ਚੌਲਾਂ ਦੀ ਮੁਠ ਲੈ ਗਿਆ। ਕ੍ਰਿਸ਼ਨ ਜੀ ਨੇ ਆਪ ਮੰਗ ਕੇ ਚੌਲ ਲਏ ਸੀ 'ਚਾਰ ਪਦਾਰਥ ਸੁਕਚ ਪਠਾਏ ॥'

**ਦੋਹਰਾ-ਮੀਠਾ ਬੋਲਣ ਤੇ ਸਦਾ**
**ਸਭਨ ਹੋਇ ਸੰਤੋਖ ॥**
**ਤਾਂਤੇ ਮੀਠਾ ਬੋਲੀਐ**
**ਕਰੈ ਨ ਦਾਰਿਦ ਦੇਖ ॥੫॥**

ਅਰਥ-ਮਿਠੇ ਬੋਲਾਂ ਕਰਕੇ ਸਦਾ ਹੀ ਸਭ ਨੂੰ ਹੁੰਦਾ ਹੈ ਸੰਤੋਖ।

ਇਸ ਕਰਕੇ ਮਿਠੇ ਬਚਨ ਬੋਲੀਏ ਇਸ ਵਿਚ ਆਲਸ ਭੀ ਨਾ ਕਰੇ ਤੇ ਇਸ ਵਿਚ ਦੋਸ਼ ਭੀ ਕੁਝ ਨ ਵੇਖੋ।੫।

ਭਾਵ—ਮਿੱਠੀਆਂ ਗਲਾਂ ਕਰਕੇ ਵੈਰੀ ਨੂੰ ਭੀ ਵਸ ਕਰ ਲਈਦਾ ਹੈ। ਮਿੱਠਾ ਬੋਲਣ ਵਾਲੇ ਦਾ ਮਨ ਸ਼ਾਂਤ ਤੇ ਕ੍ਰੋਧ ਰਹਿਤ ਹੁੰਦਾ, ਮਿੱਠਾ ਬੋਲਣ ਵਿਚ ਆਲਸ ਨਾ ਕਰੇ, ਇਸ ਦੇ ਬੋਲਣ ਵਿਚ ਕੋਈ ਦੋਸ਼ ਨਹੀਂ।

**ਦੋਹਰਾ-ਸਾਧਨ ਸੋਂ ਪ੍ਰਿਯ ਬਚਨ ਨਹਿ**
**ਸੱਤ ਬਚਨ ਨਹਿ ਰਾਮ ॥**
**ਗ੍ਰੰਥ ਹੇਤੁ ਭਾਖੈ ਨਹੀਂ**
**ਵਹਿ ਰਸਨਾ ਕਿਹ ਕਾਮ ॥੬॥**

ਅਰਥ—ਜੋ ਪੁਰਸ਼ ਸੰਤਾਂ (ਸਰੇਸ਼ਟ) ਨੂੰ ਪਿਆਰੇ (ਮਿਠੇ) ਬਚਨ ਨਹੀਂ ਕਹਿੰਦਾ, ਸੱਚ ਨਹੀਂ ਬੋਲਦਾ ਅਤੇ ਪ੍ਰਮੇਸ਼ਰ ਦਾ ਨਾਮ ਨਹੀਂ ਸਿਮਰਦਾ।

ਧਰਮ ਗ੍ਰੰਥਾਂ ਨੂੰ ਪ੍ਰੇਮ ਨਾਲ ਨਹੀਂ ਪੜ੍ਹਦਾ ਉਸ ਪੁਰਖ ਦੀ ਰਸਨਾ ਕਿਸ ਕੰਮ ਦੀ ਹੈ।੬।

ਭਾਵ—ਜੋ ਮਨੁਖਾ ਜਨਮ ਪਾਕੇ ਮਿਠੀ ਤੇ ਸੱਚੀ ਬਾਣੀ ਨਹੀਂ ਬੋਲਦਾ ਤੇ ਪ੍ਰਭੂ ਨੂੰ ਨਹੀਂ ਸਿਮਰਦਾ, ਧਰਮ ਪੁਸਤਕਾਂ ਨੂੰ ਪਰੇਮ ਨਾਲ ਨਹੀਂ ਪੜ੍ਹਦਾ ਉਸਦੀ ਜੀਭ ਕਿਸੇ ਕੰਮ ਨਹੀਂ।

**ਦੋਹਰਾ—ਭੋਜਨ ਕਰਨਾ ਪਤਿਤ ਘਰ**
**ਰਜਕ ਘਾਟ ਇਸ਼ਨਾਨ ॥**
**ਪ੍ਰਿਥਮ ਪਹਿਰ ਨਿਸ ਸੇਵਨਾ**
**ਤੀਨੋ ਨਰਕ ਸਮਾਨ ॥੭॥**

ਪਤਿਤ=ਪਾਪੀ। ਰਜਕ=ਧੋਬੀ। ਘਾਟ=ਨ੍ਹਾਣ ਜਾਂ ਕਪੜੇ

ਪੀਣ ਦਾ ਘਾਉਂ।

ਅਰਥ—ਪ੍ਰਸ਼ਾਦ (ਰੋਟੀ) ਛਕਣਾ ਨੀਚ ਪੁਰਖ ਦੇ ਘਰ ਅਤੇ ਧੋਬੀ ਘਾਟ ਉਪਰ ਇਸ਼ਨਾਨ ਕਰਨਾ।

ਪਹਿਲੇ ਪਹਿਰ ਰਾਤ ਦੇ ਸੌਂ ਜਾਣਾ, ਇਹ ਤਿੰਨੇ ਗੱਲਾਂ ਨਰਕ ਦੇ ਤੁਲ ਹਨ।

ਭਾਵ—ਖੋਟੀ ਕਮਾਈ ਵਾਲੇ ਦੇ ਘਰ ਭੋਜਨ ਨਹੀਂ ਕਰਨਾ। ਕਿਉਂਕਿ ਜੇਹੋ ਜੇਹੀ ਕਮਾਈ ਦਾ ਅੰਨ ਖਾਂਦਾ ਉਹੋ ਜਿਹੀ ਬੁੱਧੀ ਹੋ ਜਾਂਦੀ ਹੈ। ਧੋਬੀ ਘਾਟ ਤੇ ਨ੍ਹਾਉਣਾ ਨਹੀਂ ਚਾਹੀਦਾ। ਕਿਉਂਕਿ ਕਪੜੇ ਧੋਣ ਕਰਕੇ ਪਾਣੀ ਮੈਲਾ ਹੋ ਜਾਂਦਾ ਹੈ। ਰਾਤ ਦੇ ਪਹਿਲੇ ਪਹਿਰ ਸੰਧਯਾ ਵੇਲੇ ਸੌਣਾ ਨਹੀਂ ਚਾਹੀਦਾ। ਉਸ ਵੇਲੇ ਰਹਿਰਾਸ ਸੰਧਯਾ ਆਦਿਕ ਪਾਠ ਕਰਨਾ ਯੋਗ ਹੈ। ਉਪਰੋਕਤ ਤਿੰਨੇ ਗਲਾਂ ਨਰਕ ਸਮਾਨ ਹਨ। ਜੋ ਇਹ ਕਰਮ ਕਰੇਗਾ ਓਹ ਨਰਕਾਂ ਵਿਚ ਹੀ ਜਾਵੇਗਾ।

**ਦੋਹਰਾ-ਜਿਸ ਕਿਸ ਕੇ ਘਰ ਜਾਇ ਕੇ**
**ਨਾ ਕਿਛੁ ਪੀਏ ਨ ਖਾਇ॥**
**ਅਰ ਮੈਥਨ ਬੀ ਨਾ ਕਰੈ**
**ਜਿਸ ਕਿਸ ਕੈ ਘਰ ਜਾਇ ॥੮॥**

ਮੈਥਨ=ਇਸਤਰੀ ਭੋਗ ।

ਅਰਥ—ਜਣੇ ਖਣੇ ਦੇ ਘਰ ਬਿਨਾ ਜਾਣੇ ਬੂਝੇ ਦੇ ਜਾ ਕੇ ਨਾ ਕੁਝ ਪੀਵੇ ਖਾਵੇ।
ਇਸਤ੍ਰੀ ਭੋਗ ਭੀ ਨਾ ਕਰੇ ਹਰ ਇਕ ਪੁਰਖ ਦੇ ਘਰ ਜਾ ਕੇ।੮।

ਭਾਵ—ਬਿਨਾ ਸੋਚ ਵਿਚਾਰ ਦੇ ਅਰਥਾਤ ਵੈਰੀ ਘਰ ਜਾ ਕੇ ਰੋਟੀ ਨਹੀਂ ਖਾਣੀ ਚਾਹੀਦੀ। ਅਰ ਪੀਣ ਦਾ ਭਾਵ ਭੀ ਏਹ ਹੈ

ਕਿ ਵੈਰੀ (ਜੋ ਮੂੰਹ ਦੇ ਮਿਠੇ ਤੇ ਚਿੱਤ ਦੇ ਵਿਹੁ)ਦੇ ਘਰ ਜ਼ਾ ਕੇ ਪੀਣ ਵਾਲੇ ਪਦਾਰਥ ਨਾ ਪੀਵੇ। ਰਾਜਨੀਤੀ ਦਾ ਵਡਾ ਨਿਯਮ ਹੈ। ਕਿਉਂ ਜੋ ਇਸ ਵਿਚ ਮੌਤ ਸਹੇੜ ਲਈ ਦੀ ਹੈ। ਆਪਣੀ ਇਸਤ੍ਰੀ ਨੂੰ ਛੱਡਕੇ ਦੂਸਰੇ ਘਰ ਜਾ ਕੇ ਪਰਾਈ ਇਸਤਰੀ ਨਾਲ ਕਾਮ ਚੇਸ਼ਟਾ ਨਾ ਕਰੇ।

**ਦੋਹਰਾ-ਦੁਰਜਨ ਮੀਠੇ ਬਚਨ ਕਹਿ**
**ਤੌ ਨ ਕਰਹੁ ਇਤਬਾਰ ॥**
**ਅੰਮ੍ਰਿਤ ਉਸ ਕੀ ਰਸਨ ਮੈ**
**ਹਿਰਦੇ ਮੈ ਬਿਖ ਮਾਰ ॥੯॥**

ਅੰਮ੍ਰਿਤ=ਮਿਠਾਸ। ਰਸਨ=ਜੀਭ। ਬਿਖ=ਵਿਹੁ। ਮਾਰ=ਮਾਰਨ ਵਾਲੀ।

ਅਰਥ—ਦੁਸ਼ਟ ਪੁਰਖ ਭਾਵੇ ਮਿੱਠੀਆਂ ੨ ਗੱਲਾਂ ਕਰੇ ਤਦ ਭੀ ਨਾ ਕਰੋ ਤਿਸ ਦਾ ਭਰੋਸਾ।

ਕਿਉਂ ਜੋ ਮਿੱਠੇ ਬਚਨਾਂ ਰੂਪੀ ਅੰਮ੍ਰਿਤ ਉਸ ਦੀ ਜੀਭ ਵਿਚ ਹੈ ਪਰ ਉਸ ਦੇ ਚਿੱਤ ਵਿਚ ਵਿਹੁ ਹੈ ਮਾਰ ਦੇਣ ਵਾਲੀ।੯।

ਭਾਵ—ਵੈਰੀ ਤੇ ਦੁਸ਼ਟ ਪੁਰਖਾਂ ਦੀਆਂ ਮਿੱਠੀਆਂ ੨ ਗੱਲਾਂ ਸੁਣ ੨ ਕੇ ਉਨ੍ਹਾਂ ਤੇ ਭਰੋਸਾ ਨਹੀਂ ਕਰਨਾ, ਕਿਉਂ ਜੋ ਉਨ੍ਹਾਂ ਦੀ ਜੀਭ ਵਿਚ ਭਾਵੇਂ ਮਿਠੇ ਬਚਨਾਂ ਰੂਪੀ ਅੰਮ੍ਰਿਤ ਹੈ ਪਰ ਮਨ ਕਰਕੇ ਵੈਰੀ ਹਨ। ਉਨ੍ਹਾਂ ਦੇ ਮਨ ਵਿਚ ਵਿਹੁ ਭਰੀ ਹੋਈ ਹੈ। ਇਸ ਕਰਕੇ ਉਨ੍ਹਾਂ ਤੇ ਨਿਸਚਾ ਨਾ ਕਰੇ।

ਇਤਿ ਸ੍ਰੀ ਚਾਣਕ ਨੀਤੀ ਦਰਪਣ ਬਾਲ ਬੋਧਨੀ
ਟੀਕਾ ਸਮੇਤ ਪੰਦਰਵਾ ਧਯਾਇ ਸੰਪੂਰਨ।੧੫।

# ਸੋਲਵਾਂ ਧਯਾਇ ਅਰੰਭ

ਦੋਹਰਾ--ਦੁਰਜਨ ਸਰਪ ਸਮਾਨ ਹੈ
ਤਾਂਤੇ ਸਰਪ ਬਿਸ਼ੇਖ ॥
ਸਰਪ ਡਸੈ ਕ੍ਹਾਹੂੰ ਸਮੈ
ਦੁਰਜਨ ਪਗ ਪਗ ਦੇਖ ॥੧॥

ਦੁਰਜਨ=ਖੋਟਾ ਪੁਰਖ। ਬਿਸ਼ੇਖ=ਵਧੀਕ। ਡਸੈ=ਡੰਗਦਾ। ਪਗ=ਪੈਰ।

ਅਰਥ—ਭਾਵੇਂ ਖੋਟਾ ਦੁਸ਼ਟ ਪੁਰਖ ਅਤੇ ਸੱਪ ਦੋਵੇਂ ਇਕੋ ਜੇਹੇ ਹਨ। ਤਾਂ ਭੀ ਦੁਸ਼ਟ ਨਾਲੋਂ ਸੱਪ ਚੰਗਾ ਹੈ।

ਕਿਉਂ ਜੋ ਸੱਪ ਤਾਂ ਡੰਗਦਾ ਕਿਸੇ ਇਕ ਕਾਲ ਵਿਚ, ਪਰ ਦੁਸ਼ਟ ਪੁਰਖ ਪੈਰ ੨ ਵਲ ਦੇਖਦਾ ਹੈ (ਭਾਵ ਹਰ ਵੇਲੇ ਧਰੋਹ ਕਰਦਾ ਹੈ)।੧।

ਭਾਵ—ਸੱਪ ਨਾਲੋਂ ਦੁਸ਼ਟ ਪੁਰਖ ਬਹੁਤ ਮਾੜਾ ਹੈ। ਇਹ ਤਾੜ ਰੱਖਦਾ ਕਿਸ ਵਕਤ ਮੈਂ ਦਾਉ ਲਾਵਾਂ ਭਾਵ ਬੁਰਾ ਕਰਾਂ। ਇਸ ਦੀ ਹਾਨੀ ਕਰਾਂ, ਲੋਕਾਂ ਵਿਚ ਅਪਮਾਨ ਕਰਾਂ। ਸੱਪ ਇਸ ਕਰਕੇ ਚੰਗਾ ਹੈ ਜੋ ਉਸ ਨੂੰ ਛੇੜੇ ਜਾਂ ਕੋਈ ਨੇੜੇ ਜਾਵੇ ਤਦ ਓਹ ਡੰਗ ਮਾਰਦਾ ਹੈ, ਕਾਰਨ ਤੋਂ ਬਿਨਾਂ ਸੱਪ ਐਵੇਂ ਕਿਸੇ ਨੂੰ ਕੁਝ ਨਹੀਂ ਕਹਿੰਦਾ।

**ਦੋਹਰਾ--ਯਾ ਤਰਵਰ ਸੰਸਾਰ ਮੈ**
**ਹੈਂ ਉੱਤਮ ਫਲ ਦੋਇ ॥**
**ਸਾਧ ਸੰਗ ਮੀਠੇ ਬਚਨ**
**ਜਾਂ ਸਮ ਅਵਰ ਨ ਕੋਇ ॥੨॥**

ਤਰਵਰ=ਬਿਰਛ ।

ਅਰਥ—ਇਸ ਜਗਤ ਰੂਪ ਬਿਰਛ ਦੇ ਹੈਣ ਚੰਗੇ ਫਲ ਦੋ। ਇਕ ਤਾਂ ਸਤਸੰਗ ਅਤੇ ਦੂਸਰਾ ਮਿਠੇ ਬਚਨ, ਇਨ੍ਹਾਂ ਜੇਹਾ ਹੋਰ ਕੋਈ ਫ਼ਲ ਨਹੀਂ ।੨।

ਦ੍ਰਿਸ਼ਟਾਂਤ, ਵਿਚਾਰਮਾਲਾ

ਯਥਾ—ਸਾਧ ਸੰਗ ਹੈ ਕਲਪਤਰੁ ਸਕਲ ਕਾਮਨਾ ਦੇਤ ।
ਮੀਠੇ ੨ ਬਚਨ ਕਹਿ ਤਿਹੁੰ ਤਾਪ ਹਰ ਲੇਤ ।

ਭਾਵ—ਇਸ ਸੰਸਾਰ ਵਿਚ ਮਨੁਖਾ ਜਨਮ ਲੈਣ ਦੇ ਦੋ ਹੀ ਫਲ ਹਨ । ਸਤਸੰਗ ਸਰੇਸ਼ਟ ਪੁਰਸ਼ਾਂ ਦੀ ਸੰਗਤ ਅਤੇ ਮਿਠੇ੨ ਬਚਨ ਬੋਲਣੇ। ਜੇਕਰ ਏਹ ਫਲ ਨਹੀਂ ਲਗੇ ਅਰਥਾਤ ਏਹ ਗੁਣ ਜਿਸ ਵਿਚ ਨਹੀਂ ਤਦ ਉਸਦਾ ਜਨਮ ਨਿਸਫਲ ਹੈ ।

**ਦੋਹਰਾ--ਦੁਰਜਨ ਤੌ ਬੀ ਛਾਡੀਐ**
**ਯਦਪਿ ਹੈ ਗੁਣਵਾਨ ॥**
**ਜਜੋ ਮਣਿ ਭੂਖਣ ਸਰਪ ਹੈ**
**ਤੌ ਬੀ ਕਾਲ ਸਮਾਨ ॥੩॥**

ਮਣਿ=ਲਾਲ–ਮਣੀ-ਪੱਥਰ ਵਿਸ਼ੇਸ਼। ਜੋ ਹਨੇਰੇ ਵਿਚ ਚਾਨਣ ਕਰਦੀ ਹੈ। ਭੂਖਣ=ਸਮੇਤ ਸੁਭਾਇਮਾਨ।

ਅਰਥ–ਦੁਸ਼ਟ ਪੁਰਖ ਦੀ ਸੰਗਤ ਤਦ ਭੀ ਛਡਣੀ ਚਾਹੀਦੀ ਹੈ ਭਾਵੇਂ ਉਹ ਗੁਣਾਂ ਵਾਲਾ ਭੀ ਹੋਵੇ।

ਜਿਸ ਪ੍ਰਕਾਰ ਭਾਵੇਂ ਮਣੀ (ਅਮੋਲਕ ਰਤਨ) ਕਰਕੇ ਸੁਭਾ-ਇਮਾਨ ਹੋਵੇ ਸੱਪ ਪਰ ਤਦ ਭੀ ਓਹ ਮੌਤ ਦੇ ਸਮਾਨ ਹੈ।੩।

ਭਾਵ–ਜਿਹਾ ਕੁ ਜਿਸ ਸੱਪ ਦੇ ਸਿਰ ਵਿਚ ਮਣੀ ਭੀ ਹੋਵੇ ਤੇ ਉਸ ਸੱਪ ਨੂੰ ਅਸੀਂ ਚੰਗਾ ਜਾਣੀਏ ਅਥਵਾ ਓਸਨੂੰ ਪਾਲੀਏ ਪਰ ਤਦ ਕੀ ਓਹ ਡੰਗ ਨਾ ਮਾਰੇਗਾ, ਜ਼ਰੂਰੀ ਹੈ ਜੋ ਓਹ ਮੌਤ ਰੂਪ ਹੈ। ਤੇਹਾ ਜੇਕਰ ਦੁਸ਼ਟ ਪੁਰਖ ਵਿਚ ਕੋਈ ਗੁਣ ਭੀ ਹੈ ਤਦ ਕੀ ਓਹ ਆਪਣੀ ਦੁਸ਼ਟਤਾ ਨੂੰ ਨਹੀਂ ਛਡਦਾ। ਓਹ ਅਵਸੋਂ ਖੋਟਾ ਕੰਮ ਕਰੇਗਾ। ਇਸ ਤੇ ਖੋਟੇ ਪੁਰਖ ਦੀ ਸੰਗਤ ਨਹੀਂ ਕਰਨੀ ਚਾਹੀਦੀ।

**ਦੋਹਰਾ--ਸਸਿ ਸਿਸੁ ਚੰਦਨ ਮਾਲਤੀ**
**ਫੂਲ ਸਾਧੁ ਸੰਗੀਤ ॥**
**ਯਾ ਸਾਗਰ ਸੰਸਾਰ ਮੈ**
**ਏ ਖਟ ਸਾਰ ਅਤੀਤ ॥੪॥**

ਸਸਿ=ਚੰਦ੍ਰਮਾ। ਸਿਸੁ=ਬਾਲਕ। ਮਾਲਤੀ=ਫੂਲ ਵਿਸ਼ੇਸ਼। ਸਾਧ ਸੰਗੀਤ=ਸਤਸੰਗ। ਸੰਗੀਤ=ਰਾਗ ਵਿਦਯਾ। ਖਟ=ਛੀ ਸਾਰ ਸਰੇਸ਼ਟ। ਅਤੀਤ=ਅਤਿਸੈ ਕਰਕੇ=ਬਹੁਤ ਕਰਕੇ।

ਅਰਥ–ਚੰਦ੍ਰਮਾ, ਬਾਲ, ਚੰਦਨ, ਮਾਲਤੀ ਦਾ ਫੂਲ ਅਤੇ ਸਤਸੰਗ ਅਰ ਰਾਗ ਵਿਦਯਾ।

ਇਸ ਸੰਸਾਰ ਸਮੁੰਦ੍ਰ ਵਿਚ ਏਹ ਛੇ ਵਸਤਾਂ ਬਹੁਤ ਹੀ ਸਰੇਸ਼ਟ ਹਨ ।੪।

ਅਥਵਾ–ਚੰਦ੍ਰਮਾ, ਬਾਲਕ, ਚੰਦਨ, ਮਾਲਤੀ ਫੂਲ ਤੇ ਹੋਰ ਭਾਂਤ ੨ ਦੇ ਫੂਲ ਅਰ ਸਾਧ ਸੰਗਤ । ਇਸ ਜਗਤ ਵਿਚ ਏਹ ਛੀਏ ਵਸਤਾਂ ਸਰੇਸ਼ਟ ਤੇ ਨ੍ਰਿਲੇਪ ਹਨ ।

**ਦੋਹਰਾ--ਸੇਜ ਹੀਨ ਬਿਨ ਸੁੰਦਰੀ**
**ਘ੍ਰਿਤ ਬਿਨ ਭੋਜਨ ਹੀਨ ॥**
**ਅਸਵਾਰੀ ਬਿਨ ਹੀਨ ਨਰ**
**ਤੀਨੋ ਕਰਤ ਅਧੀਨ ॥੫॥**

ਸੇਜ=ਬਿਸਤ੍ਰਾ, ਵਿਛਾਈ । ਹੀਨ=ਬਿਨਾ । ਸੁੰਦਰੀ= ਇਸਤ੍ਰੀ । ਘ੍ਰਿਤ–ਘਿਓ । ਅਸਵਾਰੀ=ਘੋੜਾ, ਬੱਘੀ ਆਦਿਕ ।

ਅਰਥ–ਸਿਹਜਾ ਨਿਕੰਮੀ ਹੈ ਬਿਨਾ ਇਸਤ੍ਰੀ ਤੋਂ, ਘਿਓ ਤੋਂ ਬਿਨਾ ਪ੍ਰਸ਼ਾਦ (ਭੋਜਨ) ਕਿਸੇ ਕੰਮ ਨਹੀਂ ਭਾਵ ਅਨੰਦ ਤੇ ਸਵਾਦ ਨਹੀਂ ਦੇਂਦਾ ।

ਅਤੇ ਅਸਵਾਰੀ [ਘੋੜੇ ਬੱਘੀ ਆਦਿਕ] ਤ਼ੋਂ ਬਿਨਾ ਕਿਸੇ ਕੰਮ ਨਹੀਂ ਮਨੁਖ, ਏਹ ਤਿੰਨੇ ਪੁਰਖ ਨੂੰ ਅਧੀਨ ਕਰ ਲੈਂਦੇ ਹਨ । ੫ ।

ਭਾਵ–ਏਹ ਗੱਲਾਂ ਮਾਇਆ ਵਾਲਿਆਂ ਤੇ ਵਿਸ਼ੇਸ਼ ਕਰਕੇ ਗ੍ਰਿਹਸਤੀਆਂ ਦੀਆਂ ਹਨ । ਜੇਕਰ ਸਭ ਪਦਾਰਥ ਸਿਹਜਾ ਆਦਿਕ ਘਰ ਦੀ ਸਜਾਵਟ ਹਾਰ ਸਿੰਗਾਰ ਹੋਣ ਪਰ ਇਸਤ੍ਰੀ ਬਗੈਰ ਕਿਸੇ

ਕੰਮ ਨਹੀਂ । ਰੋਟੀ ਦਾਲ ਭਾਜੀ ਘਿਓ ਤੋਂ ਬਗੈਰ ਸਵਾਦ ਨਹੀਂ ਲਗਦੀ । ਅਸਵਾਰੀ ਨਾ ਹੋਵੇ ਤਾਂ ਸਫਰ ਮਨੁਖ ਨੂੰ ਡਾਢਾ ਦੁਖੀ ਕਰਦਾ। ਭਾਵ ਜੋ ਇਹ ੩ ਚੀਜਾਂ ਨਾ ਹੋਣ ਤਾਂ ਇਨ੍ਹਾਂ ਲਈ ਮਨੁਖ ਨੂੰ ਅਧੀਨ ਹੋਣਾ ਪੈਂਦਾ ਹੈ।

**ਦੋਹਰਾ-ਸੰਪਤਿ ਮੈ ਹਰਖਤ ਨਹੀਂ**
**ਬਿਪਤਿ ਨ ਕਰੈ ਬਿਖਾਦ ॥**
**ਭੀਰ ਪਰੈ ਧੀਰਜ ਧਰੈ**
**ਵਹਿ ਸਤ ਪੁਰਖ ਅਜਾਦ ॥੬॥**

ਸੰਪਤਿ=ਸੰਪਦਾ, ਧਨ ਪਦਾਰਥ । ਹਰਖਤ=ਖੁਸ਼ੀ। ਬਿਖਾਦ= ਕਲੇਸ਼, ਦੁਖ ਭੀੜ ਕਸ਼ਟ । ਅਜਾਦ=ਨ੍ਰਿਦੋਸ਼।

ਅਰਥ–ਜੋ ਬਹੁਤੇ ਧਨ ਪਦਾਰਥ ਆਦਿਕ ਦੇ ਪ੍ਰਾਪਤ ਹੋਣ ਤੇ ਖੁਸ਼ੀ ਹੁੰਦਾ, ਅਤੇ ਬਿਪਤਾ ਦੇ ਆਇਆਂ ਕਸ਼ਟ ਦੁਖ ਨੂੰ ਮੰਨਦਾ ਨਹੀਂ ।

ਕਿਸੇ ਪ੍ਰਕਾਰ ਦੀ ਭੀੜ (ਬਿਪਦਾ) ਆ ਬਣੇ ਤਦ ਧੀਰਜ ਰੱਖਦਾ ਹੈ। ਓਹ ਸਰੇਸ਼ਟ ਪੁਰਖ ਇਹ ਸਭ ਕਲੇਸ਼ਾਂ ਥੀਂ ਨ੍ਰਿਦੋਖ ਰਹਿੰਦਾ ਹੈ ।੬।

ਭਾਵ–ਜਿਸ ਨੂੰ ਧਨ ਤੇ ਸੁਖ ਦੇ ਹੁੰਦਿਆਂ ਖੁਸ਼ੀ ਨਹੀਂ ਤੇ ਗਰੀਬੀ ਦੁਖ ਕਲੇਸ਼ ਹੁੰਦਿਆਂ ਚਿੰਤਾ ਨਹੀਂ ਓਹ ਸਰੇਸ਼ਟ ਪੁਰਖ ਹੈ। ਅਤੇ ਸਭ ਕਲੇਸ਼ਾਂ ਤੋਂ ਨਿਲੇਪ ਰਹਿੰਦਾ ਹੈ।

ਦ੍ਰਿਸ਼ਟਾਂਤ, ਗੁਰਵਾਕ ਯਥਾ—ਆਇਆ ਹਰਖ ਨ ਗਇਆ ਸੋਗ ॥

ਪੁਨਾ—ਰਾਜ ਦੇਹ ਤ ਕਵਨ ਬਡਾਈ ॥
ਭੀਖ ਮੰਗਾਵਹਿ ਤ ਕਿਆ ਘਟ ਜਾਈ ॥

**ਦੋਹਰਾ--ਊਚੇ ਬੋਲਨ ਹਾਰ ਕੋ**
**ਮੂਰਖ ਮਾਨਤ ਆਹਿ ॥**
**ਪੰਡਿਤ ਜਨ ਤਹਿ ਦੇਖ ਕੈ**
**ਬਚਨ ਨ ਭਾਖਤ ਤਾਹਿ ॥੭॥**

ਊਚੇ=ਕੌੜਾ,ਖੋਟਾ ਵਾਕ । ਪੰਡਿਤ=ਵਿਦਵਾਨ। ਭਾਖਤ= ਕਹਿੰਦੇ, ਕਰਦੇ ।

ਅਰਥ—ਕੌੜਾ ਬੋਲਣ ਵਾਲੇ ਮਨੁਖ ਨੂੰ ਮੂਰਖ ਜਾਣਦੇ ਹਨ ।

ਅਤੇ ਵਿਦਵਾਨ ਅਰਥਾਤ ਸਿਆਣੇ ਪੁਰਖ ਤਿਸ ਨੂੰ ਦੇਖਕੇ ਗੱਲ ਭੀ ਨਹੀਂ ਕਰਦੇ ਤਿਸ ਨਾਲ ।੭।

ਭਾਵ—ਬੁਰਾ ਬੋਲਣ ਵਾਲੇ ਪੁਰਖ ਨੂੰ ਭਲੇ ਪੁਰਖ ਮੂਰਖ ਜਾਣ ਕੇ ਤਿਸ ਨਾਲ ਗੱਲ ਕਰਨੀ ਭੀ ਠੀਕ ਨਹੀਂ ਸਮਝਦੇ ।

ਦ੍ਰਿਸ਼ਟਾਂਤ, ਗੁਰਵਾਕ -ਮੂਰਖ ਗੰਢ ਪਵੈ ਮੂਹ ਮਾਰ ॥
ਹੋਰ—ਸੰਤਨ ਸਿਉ ਬੋਲੈ ਉਪਕਾਰੀ॥ ਮੂਰਖ ਸਿਉ ਬੋਲੈ ਝਖ ਮਾਰੀ॥

**ਛਪੈ ਛੰਦ--ਸੁੱਖ ਮਾਹਿ ਭੈ ਦੁੱਖ**
**ਹਰਖ ਕੇ ਮਾਹਿ ਸੋਗ ਭਯ॥**

**ਬਿੱਪਤ ਮਾਹਿ ਭੈ *ਰਾਜ**
**ਭੋਗ ਕੇ ਮਾਹਿ ਰੋਗ ਛਯ ॥**

ਹਰਖ=ਖੁਸ਼ੀ। ਸੋਗ=ਚਿੰਤਾ। ਬਿੱਤ=ਧਨ। ਰਾਜ=ਰਾਜਾ। ਭੋਗ=ਵਿਸ਼ੇ। ਰੋਗ=ਦੁਖ। ਛਯ=ਨਾਸ।

ਅਰਥ--ਸੁਖ ਵਿਚ ਡਰ ਹੈ ਦੁਖ ਦਾ, ਖੁਸ਼ੀ ਵਿਚ ਚਿੰਤਾ ਦਾ ਡਰ ਹੈ।

ਬਹੁਤ ਧਨ ਹੋਵੇ ਤਾਂ ਡਰ ਹੈ ਰਾਜਾ ਦਾ ਅਤੇ ਭੋਗਾਂ ਵਿਚ ਰੋਗ ਤੇ ਰੋਗ ਕਰਕੇ ਨਾਸ ਹੋ ਜਾਣ ਦਾ ਡਰ ਹੈ।

ਭਾਵ--ਜਦ ਸੁਖ ਹੋਵੇ ਤਾਂ ਦੁਖ ਦਾ ਡਰ ਹੁੰਦਾ ਹੈ, ਅਰ ਖੁਸ਼ੀਆਂ ਭੀ ਸਦਾ ਨਹੀਂ ਰਹਿੰਦੀਆਂ ਅੱਵਸੋਂ ਸੋਗ ਜਾਂ ਗਮੀ ਦਾ ਡਰ ਹੁੰਦਾ ਹੈ, ਜੇਕਰ ਧਨੀ ਹੋਵੇ ਤਦ ਰਾਜਾ ਦਾ ਡਰ ਹੈ, ਤੇ ਭੋਗਾਂ ਵਿਚ ਰੋਗ ਦਾ ਡਰ ਹੈ ਅਥਵਾ ਭੋਗਾਂ ਵਿਚ ਖਚਤ ਹੋ ਕੇ ਰੋਗੀ ਹੋਕੇ ਮਰਣ ਦਾ ਡਰ ਹੈ।

**ਜੈਤ ਮਾਹਿ ਭੈ ਸਤ੍ਰੈ**
**ਦੇਹ ਮੈ ਭੈ ਮ੍ਰਿਤ੍ਰ ਕੋ ਹੈ॥**
**ਵਿਦਯਾ ਮੈ ਭੈ ਬਾਦ**
**ਰੂਪ ਭੈ ਨਾਰੀ ਕੋ ਹੈ॥**

---

*ਇਹ ਪਿਛਲੇ ਸਮਿਆਂ ਦੀ ਗਲ ਹੈ, ਅੱਜ ਕੱਲ ਅੰਗਰੇਜ਼ੀ ਗਵਰਮਿੰਟ ਦੇ ਰਾਜ ਵਿਚ ਭਾਵੇਂ ਕਿਡਾ ਧਨੀ ਹੋਵੇ ਕਿਸੇ ਦਾ ਡਰ ਨਹੀਂ। ਕੇਵਲ ਟੈਕਸ ਆਦਿਕ ਦੇਣਾ ਪੈਂਦਾ ਹੈ।

ਜੈਤ=ਜਿੱਤ। ਮ੍ਰਿਤੂ=ਮੌਤ। ਬਾਦ=ਝਗੜਾ।

ਅਰਥ–ਜਿੱਤ (ਫਤਹ) ਹੋਇਆਂ ਡਰ ਹੁੰਦਾ ਹੈ ਵੈਰੀ ਦਾ, ਸਰੀਰ ਨੂੰ ਡਰ ਹੈ ਮੌਤ ਦਾ।

ਵਿਦਯਾ ਦੇ ਹੋਇਆਂ (ਵਿਦਵਾਨਾਂ ਦੇ) ਝਗੜੇ ਦਾ ਡਰ ਹੁੰਦਾ ਹੈ ਅਤੇ ਬਹੁਤ ਸੋਹਣਾ ਰੂਪ ਹੋਣ ਤੇ ਇਸਤ੍ਰੀ ਦਾ ਡਰ ਹੁੰਦਾ ਹੈ।

ਭਾਵ--ਜੁਧ ਵਿਚ ਜਿੱਤ ਭੀ ਹੋ ਜਾਵੇ ਤਦ ਭੀ ਉਸ ਵੈਰੀ ਦਾ ਅਥਵਾ ਉਸ ਤੋਂ ਹੋਰ ਕਿਸੇ ਵਡੇ ਵੈਰੀ ਦਾ ਡਰ ਬਣ ਜਾਂਦਾ ਹੈ, ਅਰ ਸਰੀਰ ਉਪਰ ਸਦਾ ਕਾਲ ਖੜਾ ਹੈ, ਪਤਾ ਨਹੀਂ ਜੋ ਕਿਸ ਵੇਲੇ ਆ ਗਰੱਸੇ ਅਰ ਵਡੇ ਵਿਦਵਾਨ ਨੂੰ ਏਹੋ ਚਿੰਤਾ ਰਹਿੰਦੀ ਹੈ ਜੋ ਸਾਡੇ ਤੋਂ ਕੋਈ ਹੋਰ ਬਲੀ ਵਿਦ੍ਵਾਨ ਨਾ ਆ ਜਾਵੇ, ਅਤੇ ਬਹੁਤ ਸੁਹਪਣ ਸੁੰਦਰਤਾਈ ਪੁਰਖ ਦੀ ਹੋਵੇ ਤਦ ਇਸਤ੍ਰੀਆਂ ਉਸ ਦੇ ਸੁੰਦਰ ਰੂਪ ਨੂੰ ਵੇਖ ਕੇ ਮੋਹਤ ਹੁੰਦੀਆਂ ਹਨ ਤੇ ਜੇ ਇਸਤ੍ਰੀ ਬਹੁਤ ਸੋਹਣੀ ਹੋਵੇ ਤਾਂ ਪੁਰਖ ਵੇਖ ਕੇ ਮੋਹਤ ਹੁੰਦੇ ਹਨ। ਇਸ ਸੁਹਪਣ ਨੇ ਕਈ ਘਰ ਗਾਲ ਸੁਟੇ, ਕਈ ਰਾਜਿਆਂ ਦੇ ਸਰਬੰਸ ਗਲ ਗਏ।

ਇਸ ਤੇ ਗੁਰੂ ਜੀ ਦਾ ਭੀ ਵਾਕ ਹੈ, ਯਥਾ--ਰੂਪੇ ਕਾਮੈ ਦੋਸਤੀ, ਜਿਥੇ ਰੂਪ ਹੋਵੇ ਉਥੇ ਕਾਮ ਅਵੱਸੋਂ ਆ ਜਾਂਦਾ ਹੈ।

ਅਥਵਾ ਸਰੀਰ ਦੀ ਸੁੰਦਰਤਾ ਇਸਤ੍ਰੀ ਦੇ ਸਬੰਧ ਕਰਕੇ ਨਾਸ ਹੋ ਜਾਂਦੀ ਹੈ।

**ਤਪ ਸੋਂ ਭੈ ਹੈ ਇੰਦ੍ਰੀਅਨ ਕੋ**
**ਜੋ ਮਨ ਵਸ ਕਰਨੀ ਸਭੈ ॥**

**ਏਹ ਸਦਾ ਏਕ ਕੋ ਏਕ ਭੈ**
**ਗਯਾਨ ਰਾਇ ਸਭ ਤੇ ਅਭੈ ॥**

ਤਪ=ਤਪਸਿਆ, ਸਾਧਨ। ਇੰਦਰੇ=ਹਥ ਪੈਰ ਅੱਖਾਂ ਆਦਿਕ।

ਅਰਥ-ਤਪ ਸਾਧਨ ਵੇਲੇ ਇੰਦ੍ਰੀਆਂ ਦੇ ਚੰਚਲ ਹੋਣ ਦਾ ਡਰ ਹੈ, ਕਿਉਂ ਜੋ ਮਨ ਦੇ ਸਮੇਤ ਦਸੇ (੫ ਗਿਆਨ ਇੰਦਰੇ, ਅੱਖਾਂ, ਰਸਨਾ, ਨਾਸਕਾ, ਤ੍ਵਚਾ, ਕੰਨ ਤੇ ੫ ਕਰਮ ਇੰਦਰੇ ਹਥ, ਪੈਰ, ਮੂੰਹ, ਗੁਦਾ, ਲਿੰਗ) ਸਾਰੇ ਇੰਦਰੇ ਵੱਸ ਕਰਣੇ ਯੋਗ ਹਨ। (ਜੋ ਕਰਣੇ ਬੜੇ ਔਖੇ ਹਨ)

ਇਨ੍ਹਾਂ ਨੂੰ ਸਦਾ ਇਕ ੨ ਦਾ ਡਰ ਰਹਿੰਦਾ ਹੈ, ਗਿਆਨਵਾਨ ਪੁਰਖ ਜੋ ਸਭ ਦਾ ਪ੍ਰਕਾਸ਼ ਰੂਪ ਹੈ ਓਹੋ ਹੀ ਸਦਾ ਨਿਰਭੈ ਹੈ, ਹੋਰ ਸਭਨਾਂ ਨੂੰ ਇਕ ਦੂਸਰੇ ਦਾ ਭੈ ਬਣਿਆ ਰਹਿੰਦਾ ਹੈ।੮।

ਭਾਵ-ਕਿਸੇ ਪ੍ਰਕਾਰ ਦੇ ਜਪ ਤਪ ਕਰਣ ਸਮੇਂ ਇੰਦ੍ਰੀਆਂ ਵਸ ਕਰਨੀਆਂ ਅਵੱਸ਼ ਹਨ, ਇਨ੍ਹਾਂ ਦੇ ਚਲਾਇਮਾਨ ਹੋ ਜਾਣ ਨਾਲ ਲਾਭ ਦੀ ਥਾਂ ਹਾਨੀ ਹੋ ਜਾਂਦੀ ਹੈ । ਇਸ ਛੰਦ ਦਾ ਭਾਵ ਏਹੋ ਹੈ ਕਿ ਜਗਤ ਵਿਚ ਹਰ ਇਕ ਜੀਅ ਭੈ ਵਿਚ ਹੈ, ਸਿਰਫ ਗਿਆਨਵਾਨ ਪੁਰਖ ਹੀ ਨਿਰਭੈ ਹੈ, ਅਜਿਹੇ ਪੁਰਖ ਦਾ ਮਿਲਣਾ ਬੜਾ ਔਖਾ ਹੈ।

ਗੁਰੂ ਜੀ ਨੇ ਐਸੇ ਗਿਆਨਵਾਨ ਦੇ ਲਛਣ ਸੁਖਮਨੀ ਸਾਹਿਬ ਵਿਚ ਲਿਖੇ ਹਨ। ਯਥਾ-ਬ੍ਰਹਮ ਗਿਆਨੀ ਸਦਾ ਨਿਰਲੇਪ ॥
ਜੈਸੇ ਜਲ ਮਹਿ ਕਮਲ ਅਲੇਪ ॥
ਆਦਿਕ ਸਾਰੀ ਅਸਟਪਦੀ ਵੇਖੋ

**ਛੰਦ ॥**

**ਬੀਣਾ ਬਾਣੀ ਮਨਮਥ ਏਕ**
**ਚੰਦਨ ਬ੍ਰਹਮਣ ਚੰਦ ਬਿਬੇਕ॥**

ਬੀਣਾ=ਇਕ ਭਾਂਤ ਦਾ ਵਾਜਾ । ਬਾਣੀ=ਮੂੰਹੋਂ ਨਿਕਲੀ ਗੱਲ । ਮਨਮਥ=ਕਾਮ। ਬਿਬੇਕ=ਵਿਚਾਰ ।

ਹਰ ਇਕ ਭਾਂਤ ਦੇ ਸਾਜ ਦੀ ਅਵਾਜ ਤੇ ਮੂੰਹੋਂ ਨਿਕਲੀ ਬਾਣੀ ਅਰ ਕਾਮ ਇਕੋ ਜਿਹੇ ਚੰਚਲ ਹਨ ।

ਚੰਦਨ ਤੇ ਬ੍ਾਹਮਣ ਅਰ ਚੰਦ੍ਮਾ ਦੀ ਭੀ ਇਕੋ ਜੇਹੀ ਵਿਚਾਰ ਹੈ ।

ਭਾਵ—ਬੀਣਾ ਜੋ ਹਰ ਭਾਂਤ ਦੇ ਸਾਜ ਹਨ ਸੋ ਬੜੇ ਹੀ ਚੰਚਲ ਹੈਣ, ਬੜੀ ਛੇਤੀ ਉਸ ਵਿਚ ਸੁਰਾਂ ਵਜਾਈਆਂ ਜਾਂਦੀਆਂ ਹਨ । ਇਸੇ ਤਰ੍ਹਾਂ ਬਾਣੀ ਭੀ ਚੰਚਲ ਹੈ ਤੇ ਬ੍ਾਹਮਣ ਤੇ ਚੰਦ ਏਹ ਸੀਤਲ ਸੁਭਾਓ ਹਨ ।

**ਅਸ੍ਵ ਖੜਗ ਖਤ੍ਰੀ ਇਕ ਜਾਤ**
**ਗ੍ਯਾਨੀ ਗ੍ਯਾਨ ਹਰਿਜਨ ਹਰ ਬਾਤ ॥੯॥**

ਅਸ੍ਵ=ਘੋੜਾ । ਖੜਗ=ਤਲਵਾਰ । ਹਰਿਜਨ=ਸੰਤਜਨ ।

ਅਰਥ—ਘੋੜਾ, ਤਲਵਾਰ, ਖਤ੍ਰੀ ਭੀ ਇਕੋ ਜਾਤੀ ਸੁਭਾਵ ਦੇ ਹਨ ।

ਗ੍ਯਾਨਵਾਨ ਤੇ ਗ੍ਯਾਨ ਅਰ ਸੰਤਜਨ ਹਰ ਇਕ ਗੱਲ ਵਿਚ ਇਕੋ ਜਿਹੇ ਹਨ ।੯।

ਭਾਵ—ਘੋੜਾ, ਤਲਵਾਰ ਤੋਂ ਭਾਵ ਹਰ ਇਕ ਸ਼ਸਤ੍ਰ ਅਰ ਖਤ੍ਰੀ ਸਦਾ ਵੈਰੀ ਦੀ ਸੈਨਾਂ ਵਿਚ ਜਾ ਕੇ ਵੈਰੀ ਦਾ ਨਾਸ ਕਰਦੇ ਹਨ । ਅਤੇ ਗ੍ਯਾਨਵਾਨ ਤੇ ਗਿਆਨ ਅਤੇ ਸੰਤਜਨਾਂ ਦੀ ਜੋ ਸੰਗਤ ਕਰੇਗਾ ਉਸ ਨੂੰ ਸ਼ਾਂਤੀ ਤੇ ਸੁਭ ਗੁਣਾਂ ਦੀ ਪ੍ਾਪਤੀ ਹੋਵੇਗੀ ।

**ਦੋਹਰਾ-ਸ਼ਾਸਤ੍ਰ ਸਕਲ ਬਿਚਾਰ ਕੈ**
**ਮਥ ਕਾਢਯੋ ਏਹ ਸਾਰ ॥**

**ਸਤਿਨਾਮ ਭਜੀਐ ਸਦਾ**
**ਕਰੀਐ ਪਰ ਉਪਕਾਰ ॥੧੦॥**

ਅਰਥ–ਰਾਜਨੀਤੀ ਦੇ ਗ੍ਰੰਥਾਂ ਸਾਰਿਆਂ ਨੂੰ ਵਿਚਾਰ ਕੇ ਏਹ ਤੱਤ ਕਢਿਆ।

ਪ੍ਰਮੇਸ਼ਰ ਜੋ ਸਤਿਨਾਮ ਹੈ ਤਿਸਦਾ ਸਿਮਰਨ ਕਰੀਏ ਸਦਾ ਹੀ ਤੇ ਪ੍ਰ ਉਪਕਾਰ ਕਰੀਏ ।੧੦।

ਭਾਵ–ਰਾਜਨੀਤੀ ਗ੍ਰੰਥਾਂ ਨੂੰ ਵਿਚਾਰ ਕੇ ਇਹ ਪੁਸਤਕ ਇਕ ਤੱਤ ਕਢਿਆ ਹੈ। ਅਰਥਾਤ ਰਾਜਨੀਤੀ ਦੇ ਪੁਸਤਕਾਂ ਵਿਚੋਂ ਚੰਗੇਰ ਢੰਗ ਇਸ ਚਾਣਕਯ ਨੀਤੀ ਦਰਪਣ ਵਿਚ ਲਿਖੇ ਹਨ ਤੇ ਸਭ ਦਾ ਅੰਤ ਸਿੱਟਾ ਇਹ ਹੈ ਪ੍ਰਮੇਸ਼ਰ ਦੇ ਸਤਿਨਾਮ ਦਾ ਸਿਮਰਨ ਕਰਨਾ ਪ੍ਰ ਉਪਕਾਰ ਕਰਨਾ।

ਗੁਰਵਾਕ–ਸਭ ਧਰਮ ਮਹਿ ਸਰੇਸਟ ਧਰਮ ॥ ਹਰਿ ਕੋ ਨਾਮ ਜਪੁ ਨਿਰਮਲ ਕਰਮ ॥

**ਦੋਹਰਾ ਗੁਰ ਗੋਬਿੰਦ ਕੀ ਸਭਾ ਮੈ**
**ਲੇਖਕ ਪਰਮ ਸੁਜਾਨ ॥**
**ਚਾਣਾਕਾ ਭਾਖਾ ਕੀਓ**
**ਕਵਿ ਸੈਨਾ ਪਤਿ ਨਾਮ॥੧੧॥**

ਅਰਥ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਵਿਚ ਜੋ ਲਿਖਾਰੀ ਵਡਾ ਚਤੁਰ ਸੀ।

ਏਹ ਚਾਣਕਯ ਨੀਤੀ ਨਾਮੇ ਗ੍ਰੰਥ ਭਾਖਾ ਵਿਚ ਰਚਿਆ ਕਵੀ ਸੈਨਾ ਪਤੀ ਜਿਸ ਦਾ ਨਾਮ ਸੀ ।੧੧।

ਭਾਵ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਖਾਸ

ਪ੍ਰਸਿਧ ਪਰ ਕਵੀ ਨੌਕਰ ਸਨ ਜੋ ਸੰਸਕ੍ਰਿਤ ਵਿਚੋਂ ਭਾਖਾ ਵਿਚ ਗ੍ਰੰਥ ਤਿਆਰ ਕਰਕੇ ਗੁਰੂ ਜੀ ਨੂੰ ਦੇਂਦੇ ਸਨ । ਪਰ ਕਵੀਆਂ ਚੋਂ ਏਹ ਸੈਨਾ ਪਤਿ ਨਾਮੇ ਹੈ ਜਿਸਨੇ ਸੰਸਕ੍ਰਿਤ ਚੋਂ ਚਾਣਕਯ ਨਾਮੇ ਪੰਡਤ ਦੇ ਚਾਣਕਯ ਨੀਤੀ ਦਰਪਣ ਜਾਂ ਚਣਾਕਾ ਨਾਮੇ ਗ੍ਰੰਥ ਨੂੰ ਭਾਖਾ ਵਿਚ ਦੇਸ਼ ਦੇ ਉਪਕਾਰ ਲਈ ਰਚਿਆ ।

ਰਾਜ ਨੀਤੀ ਦੀ ਵਡਿਆਈ ਕਰਣੀ ਏਹ ਕਵੀ ਦੇਵੀ ਦਾਸ ਰਾਜਨੀਤੀ ਦੇ ਵਕਤਾ ਨੇ ।

## ਕਬਿੱਤ

ਨੀਤਿ ਹੂ ਤੇ ਧਰਮ ਔ ਧਰਮ ਹੂ ਤੇ ਸਬੈ ਸਿੱਧਿ
ਨੀਤਿ ਹੂ ਤੇ ਆਦਰ ਸਭਾਂਨ ਵਿਚ ਪਾਈਏ ।
ਨੀਤਿ ਤੇ ਅਨੀਤਿ ਛੂਟੇ ਨੀਤਿ ਹੂ ਤੇ ਸੂਖ ਲੂਟੇ
ਨੀਤਿ ਲੀਏ ਬੋਲੇ ਭਲੋ ਵਕਤਾ ਕਹਾਈਏ ।
ਨੀਤੀ ਹੂ ਤੇ ਰਾਜ ਰਾਜੇ ਨੀਤਿ ਹੂ ਤੇ ਪਾਤਸ਼ਾਹੀ
ਨੀਤਿ ਹੂ ਕੋ ਨਵ ਖੰਡ ਮਾਹਿ ਵੱਸ ਪਾਈਏ ।
ਛੋਟਨ ਮੈ ਬਡੋ ਕਰੈ ਬਡਿਯ ਕੋ ਬਡੇ ਸਰੈ
ਤਾਂਤੇ ਸਭ ਹੀ ਕੋ ਰਾਜ ਨੀਤਿ ਹੀ ਸੁਨਾਈਏ ।

## ਟੀਕਾ ਕਾਰ ਦੀ ਬੇਨਤੀ

ਚਾਣਕ ਨੀਤੀ ਦਰਪਣ ਟੀਕਾ ਬਾਲ ਬੋਧਨੀ ਦਾ
ਪੜ੍ਹ ਕੇ ਵਿਚਾਰ ਮਨ ਧਾਰੇਗਾ ਜੋ ਦ੍ਰਿੜ੍ਹ ਕਰ ॥

———

ਪ੍ਰਿੰਟਰ—ਸ: ਬਲਵੰਤ ਸਿੰਘ 'ਤੇਗ'
ਹੇਮਕੁੰਟ ਪ੍ਰਿੰਟਿੰਗ ਪ੍ਰੈਸ, 6 ਕੋਟ ਬਾਬਾ ਦੀਪ ਸਿੰਘ ਅੰਮ੍ਰਿਤਸਰ